# ਵਰਿਆਮ

੨੮ ਵਾਂ ਸਾਲ

ਜਨਵਰੀ, ੨੦੦੩



ਕੂਕਾ ਸ਼ਹੀਦੀ ਸਮਾਰਕ, ਮਲੇਰਕੋਟਲਾ



ਨਾਮਧਾਰੀ ਵਿਦਿਅਕ ਸੰਮੇਲਨ ਦੇ ਉਦਘਾਟਨ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਨਮਾਨ ਅਰਪਿਤ ਕਰਦੇ ਹੋਏ ਸੂਬਾ ਬਲਵਿੰਦਰ ਸਿੰਘ [illegible] ਪ੍ਰਧਾਨ




ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਚਿੱਆਂ ਨੂੰ ਪੁਰਸਕਾਰ ਵੰਡਦੇ ਹੋਏ।



ਸੰਮੇਲਨ ਦਾ ਇਕ ਦ੍ਰਿਸ਼

# ਵਰਿਆਮ

ਜਨਵਰੀ-੨੦੦੩

ਜਿਲਦ-੨੮

ਅੰਕ-੩

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧

Office Address :
Monthly WARIAM
(Punjabi)
Ladowali Road.
Opp. Central Town,
Jalandhar-144001

ਫੋਨ-ਦਫਤਰ : ੨੨੨੫੪੩
ਘਰ : ੪੫੬੨੮੯
Ph. : 222543 (O)
456289 (R)


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੫੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ |

ਹਵਾਈ ਡਾਕ ਰਾਹੀਂ

**ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।**

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਓ॥
ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ॥੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ॥

---

ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ॥
ਮਰਨੈ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ॥

—*ਕਬੀਰ*

ਪਹਿਲਾਂ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥

—*ਗੁਰੂ ਅਰਜਨ ਦੇਵ ਜੀ*

ਜਉ ਤਉ ਪ੍ਰੇਮ ਖੇਲਣ ਕਾ ਚਾਉ॥
ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ
ਸਿਰੁ ਦੀਜੈ ਕਾਣਿ ਨ ਕੀਜੈ *ਸਲੋਕ ਵਾਰਾਂ ਤੇ ਵਧੀਕ*

# ਇਤਿਹਾਸ ਦੀ ਵਿਰਾਸਤ

ਜਨਵਰੀ ਦਾ ਮਹੀਨਾ ਭਾਰਤ ਦੇ ਇਤਿਹਾਸ ਵਿੱਚ ਅਹਿਮ ਹੈ। ੨੬ ਜਨਵਰੀ ਨੂੰ ਲੋਕ ਰਾਜ ਦਿਵਸ ਹੈ। ਇਸ ਦਿਨ ਆਜ਼ਾਦ ਭਾਰਤ ਦਾ ਆਪਣਾ ਸੰਵਿਧਾਨ ਲਾਗੂ ਹੋਇਆ ਸੀ।

ਇਸ ਆਪਣੇ ਸੰਵਿਧਾਨ ਨੂੰ ਲਾਗੂ ਕਰਨ ਤੱਕ ਪਹੁੰਚਣ ਵਾਸਤੇ ਕੀ ਕੁਝ ਕਰਨਾ ਪਿਆ। ਕਿਹੜੇ ਖੂਨ ਦੇ ਦਰਿਆ ਲੰਘਣੇ ਪਏ ਇਹ ਬਹੁਤ ਵੱਡਾ ਇਤਿਹਾਸ ਹੈ। ਇਤਿਹਾਸ ਜੋ ਕੌਮਾਂ ਨੂੰ ਸਦਾ ਯਾਦ ਰਖਣਾ ਚਾਹੀਦਾ ਹੈ ਅਤੇ ਅਗੋਂ ਆਪਣੀ ਵਿਰਾਸਤ ਨੂੰ ਸੌਂਪਣਾ ਚਾਹੀਦਾ ਹੈ। ਅਸੀ ਸਮਝਦੇ ਹਾਂ ਕਿ ਅਗਲੀ ਨੌਜਵਾਨ ਪੀੜੀ ਨੂੰ ਇਸ ਇਤਿਹਾਸ ਦੀ ਅਹਿਮੀਅਤ ਦੱਸਣ ਵਿੱਚ ਅਜ ਭਾਰਤੀ ਕੌਮ ਬੁਰੀ ਤਰ੍ਹਾਂ ਅਸਫਲ ਹੋ ਰਹੀ ਹੈ। ਅਜ਼ਾਦੀ ਦੇ ਫਲ ਖਾਣ ਵਾਲੇ ਆਜ਼ਾਦੀ ਦੇ ਰਖਵਾਲਿਆਂ ਨੂੰ ਭੁੱਲ ਚੁੱਕੇ ਹਨ।

ਬਰਦਾ ਸੈਆਂ ਦਰਖਤਾਂ ਦੀ ਕਰੇ ਰਾਖੀ ਮੇਵਾ ਪੱਕੇ ਤਾਂ ਖਾਣ ਨਸੀਬ ਵਾਲੇ

ਸਾਡਾ ਜਤਨ ਹੈ ਕਿ ਇਹਨਾਂ ਲੋਕਾਂ, ਕੌਮੀ ਆਜ਼ਾਦੀ ਅਤੇ ਅਣਖ ਲਈ ਮਰ ਮਿਟਣ ਦੀ ਭਾਵਨਾ ਰੱਖਣ ਵਾਲੇ ਤੇ ਭਾਵਨਾ ਪੈਦਾ ਕਰਨ ਵਾਲਿਆਂ ਨੂੰ ਯਾਦ ਰੱਖਣ ਦਾ ਹੋਕਾ ਕਦੇ ਕਦਾਈ ਦਿੰਦੇ ਰਹੀਏ।

ਇਤਿਹਾਸ ਦੀ ਅਮਰ ਹਸਤੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਜਨਮ ਦਿਵਸ ਇਸ ਵਾਰ ਸ਼ੁਰੂ ਜਨਵਰੀ ਵਿੱਚ ਹੈ। ਉਹਨਾਂ ਬਾਰੇ ਸੂਝ ਅਤੇ ਸੋਚ ਨਾਲ ਵਿਚਾਰ ਕਰਨ ਵਾਲੇ ਵਿਦਵਾਨ ਮਿਤਰ ਸ. ਗੁਰੂਬਚਨ ਸਿੰਘ ਨਾਮਧਾਰੀ ਜੀ ਦਾ ਇਕ ਲੇਖ ਇਸ ਅੰਕ ਦੀ ਸੋਭਾ ਵਧਾ ਰਿਹਾ ਹੈ।

ਦੁਨੀਆ ਦੇ ਇਤਿਹਾਸ ਵਿੱਚ ਉਜਾਗਰ ਹੋਣ ਵਾਲਾ ਮਲੇਰਕੋਟਲੇ ਦਾ ਸਾਕਾ ਹਰ ੧੭-੧੮ ਜਨਵਰੀ ਨੂੰ ਹੁੰਦਾ ਹੈ। ਨਾਮਧਾਰੀ ਸਿਖਾਂ ਦੀਆਂ ਅਦੁਤੀ ਕੁਰਬਾਨੀਆਂ ਅਤੇ ਬਦੇਸ਼ੀ ਹਕੂਮਤ ਦੇ ਕਾਨੂੰਨ ਦੇ ਰਾਜ ਦੀ ਧਜੀਆਂ ਉਡਾਣ ਵਾਲਾ, ਆਪਣੇ ਤੇ ਪਰਾਇਆਂ ਦੇ ਲਾਏ ਜ਼ਖਮਾਂ ਨੂੰ ਦਰਸਾਉਣ ਵਾਲਾ ਇਹ ਮਾਰੂ ਸਾਕਾ ਸਦਾ ਹੀ ਸਾਡਾ ਮਨੋਬਲ ਵਧਾਉਂਦਾ ਹੈ। ਆਜ਼ਾਦੀ ਇਤਿਹਾਸ ਪ੍ਰਤੀ ਸਾਡੀ ਸ਼ਰਧਾ ਵਧਾਉਂਦਾ ਹੈ। ਇਸ ਨੂੰ ਯਾਦ ਕਰਕੇ ਸਿਰ ਝੁਕ ਜਾਂਦਾ ਹੈ ਅੱਖਾਂ ਨਮ ਹੋ ਜਾਂਦੀਆਂ ਹਨ। ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਅਤੇ ਉਹਨਾਂ ਦੇ ਪੈਰੋਕਾਰਾਂ ਦੇ ਸ਼ਾਨਦਾਰ ਸ਼ਹੀਦੀ ਕਾਰਨਾਮੇ ਪੜ੍ਹ ਸੁਣ ਕੇ ਲੂੰ-ਕੰਡੇ ਖੜੇ ਹੋ ਜਾਂਦੇ ਹਨ। ਇਕ ਸਮੇਂ ਸਤਿਜੁਗ ਅਖਬਾਰ ਨੇ ਇਤਿਹਾਸ ਦੇ ਹਨੇਰ ਵਿੱਚੋਂ ਕੱਢ ਕੇ ਇਹ ਸਾਰੇ ਪ੍ਰਕਾਸ਼ਮਾਨ ਕੀਤੇ ਸਨ। ਅੱਜ ਤੋਂ ੬੭ ਸਾਲ ਪਹਿਲਾਂ ਸੰਨ ੧੯੩੬ ਵਿੱਚ ੧੦ ਮਾਘ ੧੯੯੨ ਸੰਮਤ ਦੇ "ਸਤਿਜੁਗ" ਸ੍ਰੀ ਭੈਣੀ ਸਾਹਿਬ ਦੇ ਬਸੰਤ ਅੰਕ ਵਿੱਚ ਅਖਬਾਰ ਦੇ ਸੰਪਾਦਕ ਸੰਤ ਇੰਦਰ ਸਿੰਘ ਚੱਕਰਵਰਤੀ ਦੀ ਸਸ਼ਕਤ ਕਲਮ ਚੋ ਇਕ ਲੰਮਾ ਲੇਖ ਪ੍ਰਕਾਸ਼ਤ ਹੋਇਆ ਸੀ "ਅਪੂਰਵ ਬਲੀਦਾਨ", ਐਸਾ ਬਲੀਦਾਨ ਜੋ ਪਹਿਲੋਂ ਨਹੀਂ ਹੋਇਆ। ਇਸ ਲੇਖ ਦੀ ਦੋਹਰੀ ਅਹਿਮੀਅਤ ਹੈ। ਇਕ ਤਾਂ ਇਸ ਲੇਖ ਨੇ ਕਈ ਪ੍ਰਚਾਰਕ ਅਤੇ ਜਥੇਦਾਰ ਪੈਦਾ ਕੀਤੇ ਜੋ ਇਸ ਲੇਖ ਨੂੰ ਆਧਾਰ ਬਣਾ ਕੇ ਹੀ ਨਾਮਧਾਰੀਆਂ ਦੀਆਂ ਕੁਰਬਾਨੀਆਂ ਦਾ ਪ੍ਰਚਾਰ ਕਰ ਸਕੇ। ਦੂਜੇ ਇਸ ਲੇਖ ਨੇ ਸਿਆਸੀ ਜਾਗ੍ਰਿਤੀ ਵਾਲੇ ਲੋਕਾਂ ਵਿੱਚ ਹਲਚਲ ਪੈਦਾ ਕਰ ਦਿਤੀ। ਮਲੇਰਕੋਟਲਾ ਦੇ ਸਾਕੇ ਤੋਂ ੬੪ ਸਾਲ ਬਾਦ ਪ੍ਰਕਾਸ਼ਤ ਇਸ ਲੇਖ ਨੇ ਐਸੀ ਤਪਸ਼ ਪੈਦਾ ਕੀਤੀ ਕਿ ਅੰਗਰੇਜ਼ ਹਕੂਮਤ ਨੂੰ ਇਸੇ ਲੇਖ ਦੇ ਆਧਾਰ ਤੇ ਸਤਿਜੁਗ ਦਾ ਇਕ ਅੰਕ ਜ਼ਬਤ ਕਰਨਾ ਪਿਆ। ਇਤਿਹਾਸ ਦੇ ਤੱਥਾਂ ਨੂੰ ਸਾਹਿਤ ਦੀ ਪੁੱਠ ਚਾੜ੍ਹ ਕੇ, ਕਿਤੇ ਕਿਤੇ ਭਾਵੁਕਤਾ ਦੇ ਰੰਗ ਵਿੱਚ ਆਪਣੇ ਅੰਦਾਜ਼ ਵਿੱਚ ਚਕ੍ਰਵਰਤੀ ਜੀ ਨੇ ਪੇਸ਼ ਕੀਤਾ। ਅਜੋਕੀ ਸੂਚਨਾ ਅਤੇ ਇਤਿਹਾਸ ਗਿਆਨ ਨਾਲੋਂ ਮਾਮੂਲੀ ਫਰਕ ਵੀ ਇਸ ਲੇਖ ਦੀ ਰਵਾਨੀ ਵਿੱਚ ਪਤਾ ਨਹੀਂ ਲਗਦਾ। ਵਰਿਆਮ ਦੇ ਆਕਾਰ ਦੇ ਰੂਬਰੂ ਇਹ ਲੇਖ ਕਈ ਕਿਸ਼ਤਾਂ ਦੀ ਮੰਗ ਕਰਦਾ ਸੀ ਪਰ ਪਾਠਕ ਰਸ ਨੂੰ ਕਾਇਮ ਰੱਖਣ ਅਤੇ ਇਸ ਲੇਖ ਦੀ ਦਸਤਾਵੇਜ਼ੀ ਹੈਸੀਅਤ ਨੂੰ ਮੁਖ ਰੱਖ ਕੇ 'ਸਤਿਜੁਗ' ਦੇ ਧੰਨਵਾਦ ਨਾਲ ਅਸਾਂ ਸਾਰੇ ਦੇ ਸਾਰਾ ਇਸੇ ਅੰਕ ਵਿੱਚ ਛਾਪ ਦਿਤਾ ਹੈ।

ਮੁੱਖ ਪੰਨੇ ਤੇ ਚਿਤ੍ਰ ਦੀ ਮਲੇਰਕੋਟਲੇ ਵਿਖੇ ਨਾਮਧਾਰੀ ਸ਼ਹੀਦੀ ਸਮਾਰਕ ਦੇ ਗੌਰਵ ਨੂੰ ਪ੍ਰਗਟਾਉਂਦਾ ਦਿਤਾ ਹੈ। ਲੇਖ ਦੀ ਲੰਬਾਈ ਦੇ ਬਾਵਜੂਦ ਅਸੀਂ ਹੋਰ ਲੇਖਾਂ ਸਰਗਰਮੀਆਂ ਨੂੰ ਫਿਲਹਾਲ ਰੋਕਦਿਆਂ ਹੋਇਆ ਕਾਫੀ ਕੁਝ ਦੇਣ ਦਾ ਜਤਨ ਕੀਤਾ ਹੈ। ਏਸ ਭਾ ਇਹਨੀਆਂ ਕਟੌਤੀਆਂ ਨੂੰ ਪਾਠਕ ਜਰ ਲੈਣਗੇ ਐਸਾ ਅਨੁਮਾਨ ਹੈ।

*—ਜਗਦੀਸ਼ ਸਿੰਘ*

## ਹਲਵਾਰਵੀ ਜੀ ਨੂੰ ਸਾਹਿਤ ਅਕੈਡਮੀ ਪੁਰਸਕਾਰ

ਸਾਡੇ ਮਿਤਰ ਅਤੇ ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਸ. ਹਰਭਜਨ ਸਿੰਘ ਹਲਵਾਰਵੀ ਨੂੰ ਇਸ ਵਾਰ ਦਾ ਭਾਰਤ ਦੀ ਉਚ ਸੰਸਤਾ ਭਾਰਤੀ ਸਾਹਿਤ ਅਕੈਡਮੀ ਵਲੋਂ ਪੰਜਾਬੀ ਭਾਸ਼ਾ ਨੂੰ ਦਿਤਾ ਜਾਣ ਵਾਲਾ ਪੁਰਸਕਾਰ ਦਿਤੇ ਜਾਣ ਦਾ ਐਲਾਨ ਹੋਇਆ ਹੈ। ਹਲਵਾਰਵੀ ਜੀ ਪਤਰਕਾਰੀ, ਕਵਿਤਾ ਸਫਰਨਾਮਿਆਂ ਦੇ ਸਫਲ ਲੇਖਕ ਅਤੇ ਸਾਹਿਤਕ ਸਰਗਰਮੀਆਂ ਵਿੱਚ ਹਿੱਸਾ ਲੈਣ ਵਾਲੇ ਮਿਤਰਾਂ ਦੇ ਗੂੜੇ ਮਿਤਰ ਹਨ। ਇਹ ਐਵਾਰਡ ਇਕ ਯੋਗ ਵਿਅਕਤੀ ਨੂੰ ਹੀ ਮਿਲਿਆ ਹੈ। ਵਰਿਆਮ ਵਲੋਂ ਵਧਾਈਆਂ।

*—ਜਗਦੀਸ਼ ਸਿੰਘ*

# ਵਿਚਾਰਨ ਵਾਲੀ ਗੱਲ

*—ਗੁਰਬਖਸ਼ ਸਿੰਘ ਬੰਨੋਆਣਾ*

***ਸ਼੍ਰੋਮਣੀ ਪੱਤਰਕਾਰ***

ਕੁਝ ਹੀ ਦਿਨ ਪਹਿਲਾਂ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਵਾਈਸ ਚੇਅਰਮੈਨ ਸਰਦਾਰ ਤਰਲੋਚਨ ਸਿੰਘ ਨੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਪ੍ਰੋਫੈਸਰ ਕ੍ਰਿਪਾਲ ਸਿੰਘ ਬਡੂੰਗਰ ਨੂੰ ਇਕ ਚਿੱਠੀ ਲਿਖੀ ਸੀ। ਪਹਿਲੀ ਨਜ਼ਰੇ ਇਹ ਉਦਾਸੀਆਂ ਅਤੇ ਨਿਰਮਲਿਆਂ ਦੇ ਡੇਰਿਆਂ ਬਾਰੇ ਸੁਪਰੀਮ ਕੋਰਟ ਦੇ ਫੈਸਲੇ ਉੱਤੇ ਬਡੂੰਗਰ ਜੀ ਦੇ ਰਦ-ਇ-ਅਮਲ ਦੀ ਪ੍ਰਤੀਕਿਰਿਆ ਸੀ।

ਨਿਰਸੰਦੇਹ ਇਹ ਪ੍ਰਤੀਕਿਰਿਆ ਦੀ ਪ੍ਰਤੀਕਿਰਿਆ ਸੀ, ਪਰ ਉਹ ਨਿਰੀ-ਪੁਰੀ ਪ੍ਰਤੀਕਿਰਿਆ ਨਹੀਂ ਸੀ। ਇਸ ਤੋਂ ਬਹੁਤ ਕੁਝ ਵੱਧ ਵੀ ਸੀ। ਕੀ ਹੋ ਰਿਹਾ ਹੈ ? ਕਿਉਂ ਹੋ ਰਿਹਾ ਹੈ ? ਵਰਗੇ ਵੱਡੇ ਸੁਆਲਾਂ ਨੇ ਉਹਨਾਂ ਨੂੰ ਘੇਰ ਲਿਆ ਸੀ। ਕਿੰਨੀਆਂ ਹੀ ਗੱਲਾਂ ਉਹਨਾਂ ਦੇ ਮਨ ਉੱਤੇ ਛਾ ਗਈਆਂ। ਉਹਨਾਂ ਨੇ ਲਿਖਿਆ—

"ਪਹਿਲਾਂ ਹੀ ਸਾਡੀਆਂ ਕਈ ਗ਼ਲਤ ਪਾਲਿਸੀਆਂ ਕਰਕੇ ਸਿੱਖੀ ਤੋਂ ਕਈ ਜਥੇਬੰਦੀਆਂ ਵੱਖ ਹੋਈਆਂ ਹਨ। ਅਸੀਂ ਅੱਜ ਤੱਕ ਉਹਨਾਂ ਨੂੰ ਨਾਲ ਜੋੜਨ ਦੇ ਯਤਨ ਹੀ ਨਹੀਂ ਕੀਤੇ। ਕਿਧਰੇ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਦੇ ਐਸਾ ਵਿਚਾਰ ਨਹੀਂ ਰਖਿਆ ਕਿ ਗੁਰੂ ਨਾਨਕ ਨਾਮ ਲੇਵਾ ਕਦੇ ਇਕੱਠੇ ਮਿਲ ਕੇ ਬਹਿਣ।"

ਰੇਖਾ ਅੰਕਤ ਸ਼ਬਦ ਡੂੰਘਾ ਧਿਆਨ ਮੰਗਦੇ ਹਨ। ਸਰਦਾਰ ਤਰਲੋਚਨ ਸਿੰਘ ਦੇ ਇਹ ਵਿਚਾਰ ਬੜਾ ਗੰਭੀਰ ਚਾਰਜਸ਼ੀਟ ਹਨ, ਜਿਹੜਾ ਏਨੇ ਹੀ ਗੰਭੀਰ ਜੁਆਬ ਤੇ ਸੰਜੀਦਾ ਸੋਚ-ਵਿਚਾਰ ਦੀ ਮੰਗ ਕਰਦਾ ਹੈ।

ਇਕ ਵਾਰ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਜਿਹਾ ਯਤਨ ਕੀਤਾ ਸੀ। ਸੰਨ ੧੯੩੪ ਵਿਚ ਉਹਨਾਂ ਨੇ ਗੁਰੂ ਨਾਨਕ ਨਾਮ ਲੇਵਾ ਸਰਬ ਸੰਪ੍ਰਦਾਇ ਸੰਮੇਲਨ ਸੱਦਿਆ ਸੀ। ਉਸ ਵਿਚ ਭਾਈ ਵੀਰ ਸਿੰਘ ਭਾਵੇਂ ਸ਼ਾਮਲ ਨਹੀਂ ਸਨ। ਪਰ ਚੀਫ਼ ਖਾਲਸਾ ਦੀਵਾਨ ਤੋਂ ਲੈ ਕੇ ਅਕਾਲੀ ਦਲ ਤੱਕ ਸੰਬੰਧਤ ਲਗਭਗ ਸਾਰੀਆਂ ਮੁੱਖ ਸ਼ਖਸੀਅਤਾਂ ਸ਼ਾਮਲ ਹੋਈਆਂ ਸਨ। ਰਾਧਾ ਸੁਆਮੀ ਆਪਣੀ ਵੱਖਰੀ ਹੈਸੀਅਤ ਕਰਕੇ ਬਾਕੀਆਂ ਵਾਂਗ ਸੰਮੇਲਨ ਦਾ ਹਿੱਸਾ ਨਹੀਂ ਸਨ, ਪਰ ਭਰਾਤਰੀ ਡੈਲੀਗੇਟ ਦੀ ਹੈਸੀਅਤ ਵਿਚ ਜ਼ਰੂਰ ਆਏ। ਇਸ ਸੰਮੇਲਨ ਨੇ ਸਭਨਾਂ ਦੇ ਰਲ ਕੇ ਚਲਣ ਲਈ ਵਿਸ਼ਾਲ ਆਧਾਰ ਪੇਸ਼ ਕੀਤਾ ਸੀ।

ਸੱਚੀ ਗੱਲ ਤਾਂ ਇਹ ਹੈ ਕਿ ਗੁਰੂ ਨਾਨਕ ਨਾਮ ਲੇਵਾ ਲੋਕਾਂ ਦਾ ਦਾਇਰਾ ਤਾਂ ਇਸ ਤੋਂ ਵੀ ਚੌੜਾ ਸੀ। ਗੁਰੂ ਨਾਨਕ ਦੇਵ ਜੀ ਬਾਰੇ ਇਲਾਮਾ ਇਕਬਾਲ ਦਾ ਕਲਾਮ ਕਿੰਨਾ ਮਹੱਤਵ ਪੂਰਨ ਹੈ।

ਪਰ ਗੱਲ ਤਾਂ ਉਪਰ ਦੱਸੇ ਸੰਮੇਲਨ ਤੋਂ ਅਗੇ ਨਹੀਂ ਸੀ ਤੁਰੀ। ਛੇਤੀ ਹੀ ਜਾਮ ਲੱਗ ਗਿਆ ਸੀ। ਕਿਉਂ ? ਇਹ ਵੀ ਵਿਚਾਰਨ ਵਾਲੀ ਗੱਲ ਹੈ। ਸਰਦਾਰ ਤਰਲੋਚਨ ਸਿੰਘ ਦੇ ਉਪਰ ਵਰਨਿਤ ਵਿਚਾਰ ਪਿਛੋਂ ਤਾਂ ਇੰਜ ਕਰਨਾ ਜ਼ਰੂਰੀ ਹੋ ਹੀ ਗਿਆ ਹੈ।

ਸੁਭਾਵਿਕ ਹੀ ਉਹਨਾਂ ਨੇ ਇਹ ਸੁਆਲ ਵੀ ਉਠਾਇਆ ਹੈ ਕਿ "ਸਾਡੇ ਸਿੱਖਾਂ ਦੇ ਗੁਰਦੁਆਰਿਆਂ ਵਿਚ ਸਿਆਸਤ ਦਾ ਬੋਲ-ਬਾਲਾ ਹੈ ਅਤੇ ਸਿਆਸੀ ਬੰਦਿਆਂ ਦੇ ਭਾਸ਼ਣ ਕਰਵਾਉਣੇ ਜ਼ਰੂਰੀ ਹਨ।"

ਨਿਸ਼ਚੇ ਹੀ ਬੜਾ ਗੰਭੀਰ ਮਾਮਲਾ ਹੈ। ਗੁਰਦੁਆਰਿਆ ਵਿਚ ਸਿਆਸਤ ਦੇ ਬੋਲਬਾਲੇ ਦੀ ਰੁਚੀ ਖ਼ਤਰਨਾਕ ਨਤੀਜਿਆਂ ਦੀ ਧਾਰਨੀ ਹੈ। ਸੱਚ ਤਾਂ ਇਹ ਹੈ ਕਿ ਸਰਦਾਰ ਤਰਲੋਚਨ ਸਿੰਘ ਦਾ ਇਥੇ ਸਿਆਸਤ ਸ਼ਬਦ ਵਰਤਣਾ ਵੀ ਗ਼ਲਤ ਹੈ। ਪ੍ਰਬੰਧ ਉੱਤੇ ਕਾਬਜ਼ ਲੋਕ ਸਿਆਸਤ ਬਾਜ਼ੀ ਕਰਦੇ ਹਨ ਸਿਆਸਤ ਖੇਡਦੇ ਹਨ ਅਤੇ ਜਿਨ੍ਹਾਂ ਦਾ ਕਬਜ਼ਾ ਨਹੀਂ ਹੁੰਦਾ, ਉਹ ਕਾਬਜ਼ ਧੜੇ ਦੀ ਸਿਆਸਤ, ਤਿਕੜਮਬਾਜ਼ੀ ਨੂੰ ਹਰਾਉਣ ਲਈ ਆਪਣੀਆਂ ਚਾਲਾਂ ਚਲਦੇ ਹਨ। ਇਸ ਤਰ੍ਹਾਂ ਵੱਖ-ਵੱਖ ਸਿਆਸੀ ਧਿਰਾਂ ਧਰਮ-ਅਸਥਾਨਾਂ ਨੂੰ ਸਿਆਸੀ ਤਿਕੜਮਬਾਜ਼ੀ ਦੇ ਅਖਾੜਿਆਂ ਵਿਚ ਬਦਲਣ ਲਈ ਰੁਝ ਜਾਂਦੇ ਹਨ।

ਇਹ ਗੱਲਾਂ ਧਰਮ ਅਤੇ ਸਿਆਸਤ ਦੋਹਾਂ ਦੇ ਨਿਘਾਰ ਖੋਲ੍ਹਦੀਆਂ ਹਨ।

ਇਹ ਜ਼ਰੂਰੀ ਨਹੀਂ ਕਿ ਸਾਡੀਆਂ ਗੱਲਾਂ ਨੂੰ ਹੀ ਅੰਤਿਮ ਸਮਝ ਲਿਆ ਜਾਵੇ ਪਰ ਇਹ ਇਸ ਚਿੱਠੀ ਉੱਤੇ ਵਿਚਾਰ ਛੇੜਨ ਲਈ ਆਰੰਭਕ ਨੁਕਤੇ ਤਾਂ ਬਣ ਸਕਦੀਆਂ ਹਨ। ਜੇ ਅਜਿਹਾ ਹੋ ਸਕੇ ਤਾਂ ਅਸੀਂ ਅਵੱਸ਼ ਹੀ ਖੁਸ਼ ਹੋਵਾਂਗੇ।

   

# ਕੌਮੀ ਘੱਟ ਗਿਣਤੀ ਕਮਿਸ਼ਨ, ਭਾਰਤ ਸਰਕਾਰ ਦੇ ਵਾਈਸ ਚੇਅਰਮੈਨ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਨਾਂਅ ਚਿੱਠੀ ਦਾ ਮੂਲ ਪਾਠ

ਪਿਆਰੇ ਪ੍ਰੋ. ਬਡੂੰਗਰ ਜੀ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਐਗਜ਼ੀਕਿਊਟਿਵ ਕਮੇਟੀ ਵਲੋਂ ਲਿਆ ਗਿਆ ਫੈਸਲਾ ਜਿਸ ਵਿੱਚ ਨਿਰਮਲੇ ਸੰਤਾਂ, ਉਦਾਸੀਆਂ ਦੇ ਡੇਰਿਆਂ ਨੂੰ ਗੁਰਦੁਆਰਾ ਦਰਸਾਇਆ ਗਿਆ ਹੈ, ਪੜ੍ਹ ਕੇ ਬੜੀ ਹੈਰਾਨੀ ਹੋਈ ਹੈ। ਇਸ ਫੈਸਲੇ ਅਨੁਸਾਰ ਜਿਤਨੇ ਵੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਵਾਲੀਆਂ ਸੰਸਥਾਵਾਂ ਹਨ ਉਹ ਇਸ ਡਰ ਨਾਲ ਕਿ ਗੁਰਦੁਆਰੇ ਦੀ ਮਾਨਤਾ ਦੇਣ ਨਾਲ ਉਹਨਾਂ ਦੇ ਸਥਾਨ ਉਹਨਾਂ ਹੱਥੋਂ ਨਿਕਲ ਜਾਣਗੇ, ਉਹ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਾ ਕਰਨ ਦੇ ਫੈਸਲੇ ਕਰਨਗੇ। ਹਰ ਇਕ ਨੂੰ ਪਤਾ ਹੈ ਕਿ ਜੋ ਨਿਰਮਲੇ ਸਾਧਾਂ ਨੇ ਸਿੱਖ ਧਰਮ ਦੀ ਸੇਵਾ ਕੀਤੀ ਹੈ ਉਹ ਸੁਨਹਿਰੇ ਅੱਖਰਾਂ ਵਿੱਚ ਲਿਖਣ ਵਾਲੀ ਹੈ। ਸਭ ਤੋਂ ਵੱਧ ਪ੍ਰਚਾਰ ਗੁਰੂ ਘਰ ਦਾ ਨਿਰਮਲੇ ਸਾਧਾਂ ਨੇ ਕੀਤਾ ਹੈ। ਜਿਥੇ ਵੀ ਉਹਨਾਂ ਦਾ ਕੋਈ ਡੇਰਾ ਹੈ ਉਹ ਕੇਵਲ ਗੁਰਬਾਣੀ ਤੇ ਅਧਾਰਤ ਹੈ ਅਤੇ ਲੱਖਾਂ ਸਿੱਖ ਉਥੇ ਜਾਕੇ ਕੀਰਤਨ ਸੁਣਦੇ ਹਨ ਅਤੇ ਸ਼ਬਦ ਦੀ ਵਿਆਖਿਆ ਸੁਣਦੇ ਹਨ। ਹਾਂ, ਇਕ ਗੱਲ ਉਥੇ ਨਹੀਂ ਹੈ ਕਿ ਜਿਵੇਂ ਸਾਡੇ ਸਿੱਖਾਂ ਦੇ ਗੁਰਦੁਆਰਿਆਂ ਵਿੱਚ ਸਿਆਸਤ ਦਾ ਬੋਲਬਾਲਾ ਹੈ ਅਤੇ ਸਿਆਸੀ ਬੰਦਿਆਂ ਦੇ ਭਾਸ਼ਣ ਕਰਵਾਉਣੇ ਜ਼ਰੂਰੀ ਹਨ, ਉਹ ਨਿਰਮਲੇ ਸੰਤਾਂ ਦੇ ਡੇਰਿਆਂ ਤੇ ਮਨ੍ਹਾ ਹੈ। ਇਸ ਤੋਂ ਪਹਿਲਾਂ ਸਾਰੇ ਸਿੰਧੀ ਗੁਰਦੁਆਰਿਆਂ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ, ਪਰ ਜਦੋਂ ਉਹਨਾਂ ਨੂੰ ਇਹ ਡਰ ਪੈ ਗਿਆ ਕਿ ਗੁਰਦੁਆਰੇ ਦੇ ਨਾਂ ਹੇਠਾਂ ਸਿੰਧੀਆਂ ਤੋਂ ਇਹ ਗੁਰੂ ਦੇ ਘਰ ਖੋਹ ਲਏ ਜਾਣਗੇ ਤੇ ਉਹ ਸਾਰੇ ਗੁਰਦੁਆਰੇ ਮੰਦਿਰਾਂ ਦੇ ਵਿੱਚ ਤਬਦੀਲ ਹੋ ਗਏ। ਮੈਨੂੰ ਯਾਦ ਹੈ ਪੂਨੇ ਅਤੇ ਮੁੰਬਈ ਵਿੱਚ ਗਿਆਨੀ ਜ਼ੈਲ ਸਿੰਘ ਜੀ ਜਦੋਂ ਰਾਸ਼ਟਰਪਤੀ ਸਨ ਉਹਨਾਂ ਨੇ ਮੁੜ ਇਹੋ ਜਿਹੇ ਕਈ ਸਥਾਨਾਂ ਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਵਾਇਆ ਅਤੇ ਉਹਨਾਂ ਨੂੰ ਵਿਸ਼ਵਾਸ ਦਿੱਤਾ ਕਿ ਉਹਨਾਂ ਤੋਂ ਕੋਈ ਖੋਹੇਗਾ ਨਹੀਂ। ਉਦਾਸੀਆਂ ਦੇ ਕਈ ਡੇਰੇ ਮੈਂ ਵੇਖੇ ਹਨ ਉਥੇ ਕਈ ਜਗ੍ਹਾ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ ਪਰ ਬਹੁਤ ਸਾਰੇ ਹੁਣ ਮੰਦਿਰਾਂ ਦੀ ਸ਼ਕਲ ਵਿੱਚ ਆ ਚੁੱਕੇ ਹਨ। ਤੁਹਾਡੇ ਇਸ ਫੈਸਲੇ ਨਾਲ ਜਿਥੇ ਵੀ ਕਿਧਰੇ ਗੁਰੂ ਗ੍ਰੰਥ ਸਾਹਿਬ ਦਾ ਹਾਲੇ ਵੀ ਵਿਸ਼ਵਾਸ ਰੱਖਦੇ ਹੋਏ ਪ੍ਰਕਾਸ਼ ਕਰ ਰਹੇ ਹਨ ਉਹ ਬੰਦ ਕਰ ਦੇਣਗੇ। ਸਿੱਖੀ ਦੇ ਇਹ ਸੋਮੇ ਜੋ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਾਂ ਨੂੰ ਲੱਖਾਂ ਕਰੋੜਾਂ ਤੱਕ ਪਹੁੰਚਾ ਰਹੇ ਹਨ, ਸਾਡੀ ਤੰਗ-ਦਿਲੀ ਕਾਰਨ ਬੰਦ ਹੋ ਸਕਦੇ ਹਨ। ਪਹਿਲਾਂ ਹੀ ਸਾਡੀਆਂ ਕਈ ਗਲਤ ਪਾਲਿਸੀਆਂ ਕਰਕੇ ਸਿੱਖੀ ਤੋਂ ਕਈ ਜਥੇਬੰਦੀਆਂ ਵੱਖ ਹੋਈਆਂ ਹਨ। ਅਸੀਂ ਅੱਜ ਤਕ ਉਹਨਾਂ ਨੂੰ ਨਾਲ ਜੋੜਨ ਦੇ ਯਤਨ ਹੀ ਨਹੀਂ ਕੀਤੇ। ਕਿਧਰੇ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਦੇ ਐਸਾ ਵਿਚਾਰ ਨਹੀਂ ਰੱਖਿਆ ਕਿ ਗੁਰੂ ਨਾਨਕ ਨਾਮ-ਲੇਵਾ ਕਦੇ ਇਕੱਠੇ ਮਿਲ ਕੇ ਬਹਿਣ। ਛੋਟੀਆਂ-ਛੋਟੀਆਂ ਨੁਕਤਾਚੀਨੀਆਂ ਕਰਕੇ ਅਸੀਂ ਆਪਣਾ ਦਾਇਰਾ ਘਟਾ ਚੁੱਕੇ ਹਾਂ ਅਤੇ ਜੇ ਇਹ ਤੁਹਾਡੇ ਨਵਾਂ ਫੈਸਲਾ ਲਾਗੂ ਹੋਇਆ ਤੇ ਸਿੱਖ ਧਰਮ ਨੂੰ ਇਹ ਹੋਰ ਸੱਟ ਮਾਰੇਗਾ। ਅਸੀਂ ਆਪਣੇ ਚਲ ਰਹੇ ਨਿਜ਼ਾਮ ਨੂੰ ਸੁਧਾਰੀਏ ਅਤੇ ਸਿੱਖੀ ਨੂੰ ਜੋ ਢਾਅ ਲਗ ਚੁਕੀ ਹੈ ਉਸ ਨੂੰ ਸਵਾਰੀਏ। ਕਿਉਂ ਲੱਖਾਂ ਲੋਕ ਪਤਿੱਤ ਹੋ ਰਹੇ ਹਨ ਅਤੇ ਕਿਉਂ ਉਹ ਗੁਰਦੁਆਰਿਆਂ ਤੋਂ ਮੂੰਹ ਮੋੜ ਕੇ ਹੋਰ ਸੰਸਥਾਵਾਂ ਦੇ ਚਰਨੀਂ ਪੈ ਰਹੇ ਹਨ ?

ਤੁਸੀਂ ਇਸ ਫੈਸਲੇ ਤੇ ਮੁੜ ਵਿਚਾਰ ਕਰੋ ਤੇ ਇਹੋ ਜਿਹੇ ਫੈਸਲਿਆਂ ਨੂੰ ਅਖਬਾਰਾਂ ਵਿੱਚ ਪ੍ਰਕਾਸ਼ਤ ਕਰਨ ਤੋਂ ਪਹਿਲਾਂ ਇਸ ਬਾਰੇ ਬੁੱਧੀਜੀਵੀਆਂ ਨਾਲ ਅਤੇ ਪੰਥ ਹਿਤਾਸ਼ੀਆਂ ਨਾਲ ਸਲਾਹ ਹੋਣੀ ਚਾਹੀਦੀ ਹੈ। ਮੈਂ ਤੁਹਾਡੀ ਗਿਆਤ ਲਈ ਇਹ ਵੀ ਦੱਸ ਦੇਵਾਂ ਕਿ ਸੁਪਰੀਮ ਕੋਰਟ ਦੇ ਇਹੋ ਜਿਹੇ ਫੈਸਲੇ ਬਦਲਾਉਣ ਲਈ ਕਿਤਨੀ ਔਖਿਆਈ ਹੈ ਇਹ ਤੁਹਾਨੂੰ ਵਕੀਲ ਦਸਣਗੇ ਅਤੇ ਇਹੋ ਜਿਹੇ ਫੈਸਲੇ ਦੀ ਅਪੀਲ ਦੀ ਵਾਰੀ ਕਿਤਨੇ ਸਾਲਾਂ ਪਿਛੋਂ ਆਏਗੀ ਇਸ ਦਾ ਸਾਨੂੰ ਗਿਆਨ ਹੋਣਾ ਚਾਹੀਦਾ ਹੈ। ਤੁਸੀਂ ਤਾਂ ਬਿਆਨ ਦੇ ਕੇ ਸਿੱਖੀ ਦਾ ਕੁਝ ਨਹੀਂ ਸਵਾਰਿਆ, ਸਗੋਂ ਬਾਕੀਆਂ ਨੂੰ ਸੁਚੇਤ ਕਰ ਦਿੱਤਾ ਹੈ ਕਿ ਉਹ ਛੇਤੀ ਆਪਣੀ ਸੰਭਾਲ ਕਰਨ ਅਤੇ ਸਿੱਖ ਪਰੰਪਰਾਵਾਂ ਜੋ ਉਹ ਚਲਾ ਰਹੇ ਹਨ ਉਹਨਾਂ ਨੂੰ ਛੇਤੀ ਬੰਦ ਕਰਨ ਤਾਂ ਜੋ ਤੁਹਾਡੇ ਨਵੇਂ ਪ੍ਰੋਗਰਾਮ ਅਨੁਸਾਰ ਕਿਧਰੇ ਉਹਨਾਂ ਨੂੰ ਚਲ ਰਹੀਆਂ ਸੰਸਥਾਵਾਂ ਤੋਂ ਵਾਂਝਿਆ ਨਾ ਹੋਣਾ ਪਵੇ।

*ਤੁਹਾਡਾ*
*ਤਰਲੋਚਨ ਸਿੰਘ*
*(ਵਾਈਸ ਚੇਅਰਮੈਨ)*
*ਕੌਮੀ ਘੱਟ ਗਿਣਤੀ ਕਮਿਸ਼ਨ*
*ਭਾਰਤ ਸਰਕਾਰ*

## "ਭਾਰਤੀ ਸ਼ਕਤੀ-ਸੰਗਠਨ" ਦੇ ਪਹਿਲੇ ਸੂਤਰਧਾਰ

# ਗੁਰੂ ਗੋਬਿੰਦ ਸਿੰਘ

—*ਗੁਰੂਬਚਨ ਸਿੰਘ ਨਾਮਧਾਰੀ*

ਹਿੰਦੁਸਤਾਨ ਵਿਚ ਮੁਗਲ ਸਲਤਨਤ ਦੀਆਂ ਜੜ੍ਹਾਂ ਪੱਕੀਆਂ ਕਰਨ ਲਈ, ਹਿੰਦੂ ਧਰਮ ਨੂੰ ਮਲੀਆਮੇਟ ਕਰ, ਇਸਲਾਮ ਥੋਪਣ ਦੀ ਕੁਟੀਲ ਨੀਤੀ ਬਣਾਈ ਗਈ। ਇਸੇ ਨੀਤੀ ਦੇ ਤਹਿਤ ਹਿੰਦੂ ਮੰਦਰਾਂ, ਸ਼ਿਵਾਲਿਆਂ ਨੂੰ ਤੋੜਨ ਦੇ ਨਾਲ ਨਾਲ, ਹਿੰਦੂ ਸੰਤਾਂ-ਸਾਧੂਆਂ ਦੀ ਹੱਤਿਆ ਦਾ ਸਿਲਸਿਲਾ ਚਲਿਆ। ਉਸ ਵੇਲੇ ਦੇ ਹਿੰਦੂ ਧਰਮ-ਥੰਭ ਸਮਝੇ ਜਾਣ ਵਾਲੇ ਗੁਰੂ ਤੇਗ ਬਹਾਦਰ (ਗੁਰੂ ਗੋਬਿੰਦ ਸਿੰਘ ਦੇ ਪਿਤਾ) ਦਾ ਚਾਂਦਨੀ ਚੌਂਕ ਦਿੱਲੀ ਵਿਖੇ ਸ਼ਰੇਆਮ ਸੀਸ ਕਲਮ ਕਰ ਦਿੱਤਾ ਗਿਆ। ਕਸ਼ਮੀਰੀ ਬ੍ਰਾਹਮਣਾਂ ਦੀ ਆਰਤ-ਪੁਕਾਰ ਤੇ, ਹਿੰਦੂਆਂ ਤੇ ਹੋਣ ਵਾਲੇ ਅੱਤਿਆਚਾਰ ਨੂੰ ਆਪਣੇ ਸਿਰ ਲੈਣ ਵਾਲੇ, ਗੁਰੂ ਤੇਗ ਬਹਾਦਰ ਦੇ ਬਲੀਦਾਨ ਦੀ ਕੋਈ ਖਾਸ ਪ੍ਰਤੀਕ੍ਰਿਆ ਨਾ ਹੋਈ। ਕਰੂਰ ਹਕੂਮਤ ਦੇ ਡਰ ਨਾਲ ਮੁਲਕ ਦੇ ਕਿਸੇ ਪਾਸਿਓਂ, ਵਿਰੋਧੀ ਆਵਾਜ਼ ਨਾ ਉੱਠੀ। ਦਿੱਲੀ ਤੋਂ ਲਾਹੌਰ ਤੱਕ ਅਤੇ ਕਾਸ਼ੀ ਤੋਂ ਕਸ਼ਮੀਰ ਤੱਕ ਸਹਿਮਿਆ ਹੋਇਆ ਜਨ-ਜੀਵਨ ਪਹਿਲਾਂ ਵਾਂਗ ਹੀ ਤੁਰਦਾ ਰਿਹਾ। ਐਸੇ ਹੀ ਵਿਕਟ ਸਮੇਂ, ਮਾਤਰ ਨੌਂ ਸਾਲ ਦੇ "ਗੋਬਿੰਦ ਰਾਏ" ਨੂੰ ਆਨੰਦਪੁਰ ਵਿਖੇ, ਪਿਤਾ ਦਾ ਕੱਟਿਆ ਹੋਇਆ ਸੀਸ ਭੇਟ ਕੀਤਾ ਗਿਆ। ਕਲਪਨਾ ਕਰੀਏ, ਕਿਵੇਂ ਦੀ ਮਨੋਦਸ਼ਾ ਹੋਈ ਹੋਵੇਗੀ, ਉਸ "ਕਿਸ਼ੋਰ" ਦੀ। ਜਦੋਂ ਕਿਸੇ ਮੁਗ਼ਲ ਸਿਪਾਹੀ ਨੂੰ ਵੇਖ ਕੇ, ਲੋਕੀ ਸਹਿਮ ਕੇ ਰਾਸਤਾ ਛੱਡ ਦਿੰਦੇ ਸਨ, ਉਸ ਵੇਲੇ ਆਲਮਗੀਰ ਕਹੇ ਜਾਣ ਵਾਲੇ ਔਰੰਗਜ਼ੇਬ ਨਾਲ ਟਾਕਰੇ ਦਾ ਸੁਪਨਾ ਭੀ ਸੰਭਵ ਨਹੀਂ ਸੀ। ਜਵਾਰ-ਭਾਟੇ ਵਾਂਗ ਨਿਰੰਤਰ ਉੱਠ ਰਹੀਆਂ ਵਿਚਾਰ ਤਰੰਗਾਂ, ਗੋਬਿੰਦ ਰਾਏ ਨੂੰ ਅਹਿਰਨਿਸ਼ ਅੰਦੋਲਤ ਕਰਦੀਆਂ ਰਹੀਆਂ। ਸੰਬਤ ੧੭੩੦ ਬਿ: ਨੂੰ ਗੁਰਗੱਦੀ ਤੇ ਬੈਠਦਿਆਂ ਹੀ, ਗੋਬਿੰਦ ਰਾਏ ਨੇ ਸੰਗਤ ਦੇ ਨਾਂ ਪ੍ਰਥਮ ਸੰਦੇਸ਼ ਵਿਚ ਕਿਹਾ, "ਸ਼ਕਤੀ ਦੇ ਬਗੈਰ ਭਗਤੀ ਅਸੁਰੱਖਿਅਤ ਹੈ। ਇਸ ਲਈ ਹੁਣ ਧਰਮ ਅਤੇ ਰਾਸ਼ਟਰ ਸੁਰੱਖਿਆ ਲਈ ਸ਼ਕਤੀ-ਸੰਗ੍ਰਹਿ ਦਾ ਸੰਕਲਪ ਲੈਣਾ ਪਵੇਗਾ। ਅਸਤਰ-ਸ਼ਸਤਰ ਦੀ ਸਿਖਿਆ ਲਵੋ, ਯੁੱਧ ਅਭਿਆਸ ਕਰੋ ਅਤੇ ਇਕ ਲੰਬੀ ਲੜਾਈ ਲਈ ਤਿਆਰ ਹੋ ਜਾਓ।" ਸੰਗਤ ਦੇ ਨਾਂ ਪ੍ਰਸਾਰਤ ਦਸਵੇਂ ਗੁਰੂ ਦਾ ਇਹ ਸੰਦੇਸ਼, ਹਕੀਕਤ ਵਿਚ ਭਵਿੱਖ ਵਿਚ ਹੋਣ ਵਾਲੀ ਭਿਆਨਕ ਜੰਗ ਦੀ ਪੂਰਵ-ਸੂਚਨਾ ਸੀ। ੧੬੯੯ ਦੀ ਵਿਸਾਖੀ ਨੂੰ ਪੰਜ ਸਿੱਖਾਂ ਨੂੰ ਅੰਮ੍ਰਿਤ ਛਕਾ ਅਤੇ ਉਨ੍ਹਾਂ 'ਪੰਜ ਪਿਆਰਿਆਂ' ਤੋਂ ਆਪ ਅੰਮ੍ਰਿਤ ਛੱਕ, ਗੋਬਿੰਦ ਰਾਏ ਤੋਂ ਗੁਰੂ ਗੋਬਿੰਦ ਸਿੰਘ ਬਣ, ਦਸਵੇਂ ਗੁਰੂ ਨੇ ਗਰਜਨਾ ਕੀਤੀ :-

"ਭੇਡੋਂ ਕੋ ਮੈਂ ਸ਼ੇਰ ਬਨਾਊਂ, ਗਾਠਨ ਕੇ ਸੰਗ ਰੰਕ ਲੜਾਊਂ।
ਭੂਪ ਗਰੀਬਨ ਕੋ ਕਹਿਵਾਊਂ, ਚਿੜੀਓਂ ਸੇ ਮੈਂ ਬਾਜ ਤੁੜਾਊਂ।
ਸਵਾ ਲਾਖ ਸੇ ਏਕ ਲੜਾਊ, ਤਬੈ ਗੋਬਿੰਦ ਸਿੰਘ ਨਾਮ ਕਹਾਊ।"

ਹਰ ਦੁਖ-ਸੰਤਾਪ ਨੂੰ "ਭਾਗ" ਸਮਝ ਸਵੀਕਾਰ ਕਰਨ ਵਾਲੀ, ਡਰੀ ਸਹਿਮੀ ਹੋਈ ਜਨਤਾ ਨੂੰ, ਔਰੰਗਜ਼ੇਬ ਦੀ ਆਲਮਗੀਰੀ ਸੱਤਾ ਨੂੰ ਵੰਗਾਰਨਾ, ਜਿਵੇਂ ਛੋਟੇ ਜਿਹੇ ਪੰਖੀ ਦਾ ਅਨੰਤ ਆਕਾਸ਼ ਨੂੰ ਚੁਨੌਤੀ ਦੇਣ ਜਿਹਾ ਸੀ। ਪਰ, ਦਸਮ ਪਾਤਸ਼ਾਹ ਦੀ ਦੂਰ ਅੰਦੇਸ਼ੀ ਅਤੇ ਬਹੁਪੱਖੀ ਸ਼ਖਸੀਅਤ ਨੇ ਇਸ ਸੁਪਨੇ ਨੂੰ ਸਾਕਾਰ ਕਰ ਵਿਖਾਇਆ। ਆਪਣੇ ਮੰਤਵ ਨੂੰ ਪੂਰਾ ਕਰਨ ਲਈ ਅਸਤਰ-ਸ਼ਸ਼ਤਰ ਸੰਗ੍ਰਹਿ, ਜੰਗ-ਅਭਿਆਸ ਦੇ ਨਾਲ ਨਾਲ, ਚੰਡੀ ਦੀ ਵਾਰ, ਉਗਰਦੰਤੀ, ਕ੍ਰਿਸ਼ਨਾਵਤਾਰ ਅਤੇ ਰਾਮਾਵਤਾਰ ਜਿਹੇ ਮਨੋਬਲ-ਵਰਧਕ ਕਾਵਿ ਰਚਨਾ ਕਰ ਅਤੇ ਰਾਗੀਆਂ ਢਾਡੀਆਂ ਅਤੇ ਭੱਟਾਂ ਤੋਂ ਉਨ੍ਹਾਂ ਦਾ ਗਾਇਨ ਕਰਵਾ, ਵੀਰ-ਰਸ ਦਾ ਸੰਚਾਰ ਕੀਤਾ। ਔਰ, ਸਭ ਤੋਂ ਵੱਧ, ਅੱਜ ਤੋਂ ਕਰੀਬ ਸਵਾ ਤਿੰਨ ਸੌ ਸਾਲ ਪਹਿਲਾਂ, ਰਾਸ਼ਟਰੀ-ਸ਼ਕਤੀ ਮਹਾਂ ਸੰਗਠਨ ਲਈ, ਜਿਹੜਾ ਭਾਗੀਰਥ ਪ੍ਰਯਾਸ, ਗੁਰੂ ਗੋਬਿੰਦ ਸਿੰਘ ਨੇ ਕੀਤਾ, ਉਹ ਇਤਿਹਾਸ ਦਾ ਸੁਵਰਨ ਅੱਖਰੀ ਪੰਨਾ ਹੈ। ੨੨ ਪਹਾੜੀ ਰਾਜਿਆਂ ਨੂੰ ਰਾਸ਼ਟਰੀ ਸ਼ਕਤੀ ਸੰਗਠਨ ਲਈ ਪ੍ਰੇਰਤ ਕੀਤਾ। ਸੰਦੇਸ਼ ਭੇਜੇ ਗਏ ਕਿ "ਉਤਰੀ ਭਾਰਤ ਵਿਚ ਸਾਡੀ ਸਾਂਝੀ ਸ਼ਕਤੀ ਅਤੇ ਦੱਖਣ-ਪੱਛਮ ਤੋਂ ਰਾਜਪੂਤਾਨਾ ਅਤੇ ਮਰਾਠਾ ਸ਼ਕਤੀ ਦਾ ਸਾਂਝਾ ਹਮਲਾ ਕੀਤਾ ਜਾਏ, ਤਾਂ ਨਿਰਸੰਦੇਹ ਤੁਰਕਾਂ ਨੂੰ ਚੰਦ ਦਿਨਾਂ ਵਿਚ ਭਾਰਤ ਸੀਮਾ ਤੋਂ ਬਾਹਰ ਖਦੇੜਿਆ ਜਾ ਸਕਦਾ ਹੈ।" ਜ਼ਰੂਰਤ ਹੈ, "ਏਕਤਾ ਅਤੇ ਆਪਸੀ ਵਿਸ਼ਵਾਸ" ਦੀ।

ਨਾਹਨ ਦਾ ਰਾਜਾ, ਮੇਦਨੀ ਪ੍ਰਕਾਸ਼, ਗੁਰੂ ਗੋਬਿੰਦ ਸਿੰਘ ਦਾ ਸ਼ਰਧਾਲੂ ਸੀ। ਇਕ ਵਾਰ ਰਾਜਾ ਮੇਦਨੀ ਪ੍ਰਕਾਸ਼ ਦੀ ਵਿਸ਼ੇਸ਼ ਬੇਨਤੀ ਤੇ ਦਸਮ-ਪਾਤਸ਼ਾਹ ਨੇ ਯਮੁਨਾ ਦੇ ਕੰਢੇ ਤੇ (ਪਾਂਵਟਾ) ਡੇਰਾ ਲਾਇਆ। ਨਾਹਨ-ਸੈਨਾ ਦੇ ਨਾਲ ਸਾਂਝਾ ਸੈਨ-ਅਭਿਆਸ ਚਲਦਾ ਰਿਹਾ। ਨਾਹਨ ਰਾਜਾ ਮੇਦਨੀ ਪ੍ਰਕਾਸ਼

ਅਤੇ ਸ੍ਰੀ ਨਗਰ (ਗੜਵਾਲ) ਦੇ ਰਾਜਾ ਫਤਹਿਚੰਦ ਵਿਚ ਦੁਸ਼ਮਨੀ ਚਲ ਰਹੀ ਸੀ। ਦੋਵੇਂ, ਕਿਸੇ ਤਰ੍ਹਾਂ ਇਕ ਦੂਜੇ ਨੂੰ ਸ਼ਿਕਸਤ ਦੇਣ ਦੀ ਫਿਰਾਕ ਵਿਚ ਰਹਿੰਦੇ ਸੀ। ਇਸੇ ਨੀਤੀ ਦੇ ਤਹਿਤ, ਸ੍ਰੀ ਨਗਰ ਦੇ ਰਾਜੇ ਫਤਹਿਚੰਦ ਨੇ ਆਪਣੀ ਬੇਟੀ ਦਾ ਨਾਤਾ, ਬਿਲਾਸਪੁਰ ਦੇ ਰਾਜੇ ਭੀਮਚੰਦ ਦੇ ਪੁੱਤਰ ਅਜਮੇਰ ਚੰਦ ਨਾਲ ਕਰ ਦਿੱਤਾ। ਰਾਜਾ ਭੀਮ ਚੰਦ, ਸਾਰੇ ੨੨ ਪਹਾੜੀ ਰਾਜਿਆਂ ਦਾ ਸਰਗਨਾ ਹੋਣ ਕਰਕੇ ਫਤਹਿ ਚੰਦ ਦਾ ਪਲੜਾ, ਇਸ ਰਿਸ਼ਤੇ ਕਰਕੇ, ਭਾਰਾ ਹੋ ਗਿਆ ਸੀ। ਸ਼ਾਇਦ ਸ਼ਕਤੀ ਸੰਤੁਲਨ ਬਣੌਣ ਖਾਤਰ ਹੀ ਨਾਹਨ ਨਰੇਸ਼ ਨੇ ਅਨੰਦਪੁਰ ਦੇ ਗੁਰੂ ਸਾਹਿਬ ਨੂੰ ਆਪਣੇ ਪੱਖ ਵਿਚ ਕਰ ਲਿਆ। ਪਰ ਗੁਰੂ ਗੋਬਿੰਦ ਸਿੰਘ ਹਿੰਦੂ ਸ਼ਕਤੀ ਦਾ ਵਿਭਾਜਨ ਨਹੀਂ, ਸੰਗਠਨ ਚਾਹੁੰਦੇ ਸੀ। ਆਪ ਨੇ ਮਾਮਾ ਕ੍ਰਿਪਾਲ ਚੰਦ ਨੂੰ ਸ੍ਰੀ ਨਗਰ ਭੇਜ ਕੇ ਰਾਜਾ ਫਤਹਿ ਚੰਦ ਨੂੰ ਪਾਂਵਟਾ ਸੱਦਿਆ। ਸ਼ਾਮ ਦੇ ਦੀਵਾਨ ਤੋਂ ਬਾਅਦ, ਸ਼ਾਮਲੀ ਯਮੁਨਾ ਦੇ ਕਿਨਾਰੇ, ਦੋਨਾਂ ਰਾਜਿਆਂ ਨੂੰ ਗਲੇ ਲਵਾ, ਵੈਰੀ ਤੋਂ ਵੀਰ ਬਣਾ ਦਿੱਤਾ। ਉਨ੍ਹਾਂ ਨੂੰ ਸਮਝਾਇਆ—ਸਾਡੇ ਸਾਰਿਆਂ ਦਾ ਦੁਸ਼ਮਨ, ਔਰੰਗਜ਼ੇਬ ਹੈ। ਆਪਸੀ ਮਤਭੇਦ ਭੁੱਲ ਕੇ, ਸਾਨੂੰ ਸਾਰੀ ਭਾਰਤੀ ਸ਼ਕਤੀ ਦਾ ਮਹਾਂ ਸੰਗਠਨ ਬਣਨਾ ਚਾਹੀਦਾ ਹੈ। ਤੁਰਕਾਂ ਨੇ ਰਾਜਨੀਤਕ ਗੁਲਾਮੀ ਦੇ ਨਾਲ-ਨਾਲ ਸਾਡਾ ਆਰਥਿਕ ਵਿਕਾਸ ਅਤੇ ਧਾਰਮਿਕ ਆਜ਼ਾਦੀ ਦੀ ਰਾਹ ਵਿਚ ਅਵਰੋਧ ਪਾ ਰਖਿਆ ਹੈ। ਐਸੇ ਸਮੇਂ ਦੇਸ਼ ਦੇ ਸਾਰੇ ਸਵਦੇਸ਼ੀ ਰਾਜੇ ਰਜਵਾੜੇ ਅਤੇ ਸਾਮੰਤਾਂ-ਮਹੰਤਾਂ ਦਾ ਫਰਜ਼ ਹੈ, ਆਪਣੀ ਸੰਪੂਰਨ ਸੁਦੇਸ਼ੀ ਸ਼ਕਤੀ ਨੂੰ ਸੰਗਠਨ ਕਰ, ਮੁਗ਼ਲ ਸਲਤਨਤ ਨੂੰ ਜ਼ੋਰਦਾਰ ਟੱਕਰ ਦਿੱਤੀ ਜਾਏ ਅਤੇ ਦਿੱਲੀ ਨੂੰ ਮਲੇਛਾਂ ਤੋਂ ਮੁਕਤ ਕਰਾਇਆ ਜਾਏ। ਪਰ ਬੇਹੱਦ ਅਫਸੋਸਜਨਕ ਇਤਿਹਾਸਕ ਸੱਚਾਈ ਹੈ, ਨਾਹਨ ਅਤੇ ਗੜਵਾਲ ਵਿਚ ਮਿਤਰਤਾ ਕਰਵਾਉਣ ਦੇ ਚੰਦ ਦਿਨਾਂ ਬਾਦ ਹੀ ਬਿਲਾਸਪੁਰ ਦੇ ਰਾਜਾ ਭੀਮਚੰਦ ਨੇ, ਸੁਤੰਤਰ ਭਾਰਤ ਦਾ ਸਪਨਾ ਤੋੜ ਦਿੱਤਾ। "ਆਨੰਦਪੁਰ ਸਾਹਿਬ" ਨਾਲ ਈਰਖਾ ਰੱਖਣ ਵਾਲੇ ਭੀਮ ਚੰਦ ਨੇ ੨੦ ਪਹਾੜੀ ਰਾਜਿਆਂ ਸਹਿਤ, ਪਾਂਵਟਾ ਤੇ ਹਮਲਾ ਬੋਲ ਦਿੱਤਾ। ਇਹ "ਭੰਗਾਣੀ-ਜੰਗ" ਕਹੀ ਜਾਂਦੀ ਹੈ। ਇਸ ਜੰਗ ਵਿਚ ਵੱਡੀ ਸੰਖਿਆ ਵਿਚ ਆਪਣੀ ਫੌਜ ਮਰਵਾ ਕੇ, ਪਰਾਜਤ ਪਹਾੜੀ ਰਾਜੇ ਭੱਜ ਗਏ। ਵਜ਼ੀਰ ਵਿਸ਼ਨ ਚੰਦ ਅਤੇ ਧਰਮ ਪਤਨੀ ਦੇ ਸਮਝੌਣ ਤੇ, ਰਾਜਾ ਭੀਮ ਚੰਦ, ਪੁੱਤਰ ਅਜਮੇਰ ਚੰਦ ਦੇ ਨਾਲ ਅਨੰਦਪੁਰ ਸਾਹਿਬ ਪੁੱਜਾ। "ਗੁਰੂ ਜੀ" ਤੋਂ ਭੁੱਲ ਦੀ ਖਿਮਾ ਮੰਗੀ ਅਤੇ ਭਵਿੱਖ ਵਿਚ ਐਸੀ ਗਲਤੀ ਨਾ ਕਰਨ ਦਾ ਭਰੋਸਾ ਦਿਵਾਇਆ। ਪਰ ਇਹ ਭਰੋਸਾ ਭੀ ਛੇਤੀ ਹੀ ਆਪ ਤੋੜ ਦਿੱਤਾ।

ਕਾਫੀ ਸਮੇਂ ਤੋਂ, ਪਹਾੜੀ ਰਾਜਿਆਂ ਨੇ ਮਾਮਲਾ (ਟੈਕਸ) ਨਹੀਂ ਤਾਰਿਆ ਸੀ। ਦੱਖਣ ਦੇ ਵਿਦਰੋਹ ਨੂੰ ਦਬਾ ਕੇ ਔਰੰਗਜ਼ੇਬ ਦਿੱਲੀ ਵਾਪਸ ਆਇਆ ਤਾਂ, ਪਹਾੜੀ ਰਾਜਿਆਂ ਨੂੰ ਸੂਤ ਕਰਨ ਲਈ, ਬਹਾਦਰ ਸੈਨਾਪਤੀ ਅਲਫ਼ ਖਾਂ ਅਤੇ ਉਸਦੇ ਭਤੀਜੇ ਮੀਏਂ ਖਾਂ ਨੂੰ ਭਾਰੀ ਸੈਨਾ ਦੇ ਨਾਲ ਪਹਾੜਾਂ ਵਲ ਰਵਾਨਾ ਕੀਤਾ। ਇਹ ਕਾਫਲਾ ਪਹਿਲਾਂ ਲਾਹੌਰ ਪੁੱਜਾ। ਸੂਬਾ ਦਿਲਾਵਰ ਖਾਂ ਨਾਲ ਮਸ਼ਵਰਾ ਕਰ, ਅੱਧੀ ਫੌਜ ਦੇ ਨਾਲ ਮੀਏਂ ਖਾਂ ਰਾਵੀ ਟੱਪ, ਪੱਛਮੀ ਪੰਜਾਬ ਵੱਲ ਤੁਰਿਆ। ਦਿੱਲੀ ਤੋਂ ਆਈ ਬਾਕੀ ਫੌਜ ਅਤੇ ਲਾਹੌਰ ਦੀ ਫੌਜ ਨਾਲ ਲੈ ਕੇ ਅਲਫ਼ ਖਾਂ, ਕਾਂਗੜੇ ਵੱਲ ਵਧਿਆ। ਨੂਰਪੁਰ ਲੰਘ, ਪੜਾਅ ਲਾਇਆ। ਕਾਂਗੜੇ ਦੇ ਰਾਜਾ ਕ੍ਰਿਪਾਲਚੰਦ ਵੱਲ ਪੱਤਰ ਭੇਜਿਆ—"ਪਿਛਲਾ ਬਕਾਇਆ ਸ਼ਾਹੀ ਮਾਮਲਾ, ਇਕ ਮੁਸ਼ਤ ਤਾਰੋ, ਜਾਂ ਜੰਗ ਲਈ ਤਿਆਰ ਹੋ ਜਾਓ।" ਕ੍ਰਿਪਾਲ ਚੰਦ ਨੇ, ਪੜੋਸੀ ਰਾਜਾ ਫਤਹਿਚੰਦ ਨਾਲ ਗੁਪਤ ਮੰਤਰਣਾ ਕਰ ਨਿਰਣਾ ਲਿਆ ਕਿ, ਚਲਾਕੀ ਨਾਲ ਕੰਮ ਲਿਆ ਜਾਏ। ਸੁਭਾਅ ਤੋਂ ਮੌਕਾਪ੍ਰਸਤ ਕ੍ਰਿਪਾਲ ਚੰਦ ਰਾਜਾ ਭੀਮ ਚੰਦ ਦਾ ਭਰਾ ਸੀ ਅਤੇ ਉਸਦੀ ਸਰਦਾਰੀ ਤੋਂ ਸੜਦਾ ਸੀ। ਸੋ ਇਕ ਤੀਰ ਨਾਲ ਦੋ ਸ਼ਿਕਾਰ ਖੇਡਣ ਦੀ ਚਾਲ ਚੱਲੀ। ਬਕਾਏ ਮਾਮਲੇ ਦਾ ਚੌਥਾ ਹਿੱਸਾ ਲੈ ਕੇ ਦੋਵੇਂ ਰਾਜਾ ਅਲਫ਼ ਖਾਂ ਦੇ ਸ਼ਿਵਰ ਵਿਚ ਗਏ ਤੇ ਕਿਹਾ, "ਸਾਰੇ ਪਹਾੜੀ ਰਾਜਿਆਂ ਦਾ ਸਰਦਾਰ, ਬਿਲਾਸਪੁਰ ਰਾਜਾ ਭੀਮ ਚੰਦ ਹੈ। ਜੇ ਉਹ ਮਾਮਲਾ ਤਾਰ ਦਏ ਤਾਂ, ਅਸੀਂ ਸਾਰੇ ਭੀ ਪੂਰਾ ਬਕਾਇਆ ਦੇ ਦਿਆਂਗੇ। ਪਰ ਜੇ ਉਹ ਨਾ ਦਏ ਤਾਂ ਜੰਗ ਦੀ ਸੂਰਤੇ-ਹਾਲ ਵਿਚ ਅਸੀਂ, ਆਪਣੀ ਫੌਜ ਸਹਿਤ, ਮੁਗ਼ਲ ਸੈਨਾ ਦਾ ਸਾਥ ਦਿਆਂਗੇ।" ਇਹ ਸੁਣ ਅਲਫ਼ ਖਾਂ ਦੀਆਂ ਬਾਛਾਂ ਖਿੜ ਗਈਆਂ। ਦੁਸ਼ਮਨ ਨੂੰ ਤੋੜਨ ਲਈ, ਫੁੱਟ, ਸਰਵੋਤਮ ਨੀਤੀ ਹੈ। ਸਮਝੌਤੇ ਤੋਂ ਬਾਦ ਦੋਨਾਂ ਪਹਾੜੀ ਫੌਜਾਂ ਦੇ ਨਾਲ ਮੁਗ਼ਲ ਸੈਨਾ ਨੇ ਬਿਲਾਸਪੁਰ ਵਲ ਚਾਲੇ ਪਾਏ। ਨਦੌਣ ਦੇ ਕੋਲ ਪੜਾਅ ਲੱਗਾ। ਰਾਜੇ ਭੀਮ ਚੰਦ ਵੱਲ ਪੱਤਰ ਭੇਜਿਆ—"ਸਾਰਾ ਸ਼ਾਹੀ ਮਾਮਲਾ ਇਕ ਮੁਸ਼ਤ ਦਿਓ ਜਾਂ ਜੰਗ ਲਈ ਤਿਆਰ ਹੋ ਜਾਓ।" ਭੀਮ ਚੰਦ ਨੇ ਕੁਝ ਪ੍ਰਮੁਖ ਪਹਾੜੀ ਰਾਜੇ : ਪ੍ਰਿਥੀ ਚੰਦ ਡਢਵਾਲੀਆ, ਰਾਮ ਸ਼ਰਣ ਹੰਡੂਰੀਆ, ਰਾਜਾ ਉਦੈ ਸਿੰਘ, ਰਾਜਾ ਰਾਮ ਸਿੰਘ ਨਾਲ ਸਲਾਹ ਕਰ ਯੁੱਧ ਦਾ ਨਿਰਣਾ ਲਿਆ। ਪੱਤਰਵਾਹਕ ਨੂੰ ਦੋ ਤਿੰਨ ਦਿਨਾਂ ਵਿਚ ਇੰਤਜ਼ਾਮ ਕਰ ਪੈਸਾ ਦੇਣ ਦਾ ਝੂਠਾ ਭਰੋਸਾ ਦਿਵਾ ਭੇਜ ਦਿੱਤਾ ਅਤੇ ਜ਼ਰੂਰੀ ਤਿਆਰੀ ਕਰ ਮੁਗ਼ਲ ਫੌਜ ਤੇ ਹਮਲਾ ਕਰ ਦਿੱਤਾ। ਪਹਾੜੀ ਭੂਗੋਲ ਦੇ ਮਾਹਿਰ, ਦਿਆਲ

ਚੰਦ ਦੇ ਨਿਰਦੇਸ਼ ਅਨੁਸਾਰ, ਮੁਗ਼ਲ ਫੌਜ ਦਾ ਮੋਰਚਾ ਇਕ ਐਸੀ ਪਹਾੜੀ ਤੇ ਲਾਇਆ ਗਿਆ, ਜੋ ਇਕ ਪਾਸੇ ਨਦੀ, ਇਕ ਪਾਸੇ ਗਹਿਰੀ ਘਾਟੀ ਅਤੇ ਇਕ ਪਾਸੇ ਪਹਾੜ, ਤਿੰਨ ਪਾਸਿਓਂ ਸੁਰੱਖਿਅਤ ਸੀ। ਸਾਹਮਣੇ ਢਾਲ ਹੋਣ ਕਰਕੇ, ਦੁਸ਼ਮਨ ਲਈ ਉਪਰ ਚੜ੍ਹ ਕੇ ਹਮਲਾ ਕਰਨਾ ਬਹੁਤ ਔਖਾ ਸੀ। ਜੰਗ ਦੀ ਰਣਭੇਰੀ ਵੱਜਦਿਆਂ ਹੀ, ਮੁਗ਼ਲ ਸੈਨਾ ਨੇ ਉਪਰੋਂ, ਤੀਰਾਂ, ਭਾਲਿਆਂ ਅਤੇ ਵੱਡੇ-ਵੱਡੇ ਪੱਥਰਾਂ ਦੀ ਵਰਖਾ ਸ਼ੁਰੂ ਕਰ ਦਿੱਤੀ। ਆਪ ਰਾਜਾ ਕ੍ਰਿਪਾਲ ਚੰਦ ਅਤੇ ਰਾਜਾ ਦਿਆਲ ਚੰਦ ਨੇ ਭਾਰੀ ਮਾਰ-ਕਾਟ ਮਚਾਈ। ਸਾਰਾ ਦਿਨ ਪਹਾੜੀ ਸੈਨਾ ਗਾਜਰ, ਮੂਲੀ ਵਾਂਗ ਕੱਟਦੀ ਰਹੀ। ਸ਼ਾਮ ਯੁੱਧ ਵਿਰਾਮ ਹੋਣ ਤੇ, ਪਹਾੜੀ ਰਾਜਿਆਂ ਦੀ ਆਪਾਤਕਾਲੀਨ ਬੈਠਕ ਵਿਚ ਗਹਿਰੀ ਚਿੰਤਾ ਵਿਅਕਤ ਕੀਤੀ ਗਈ "ਜੇ ਇਹੋ ਹਾਲ ਰਿਹਾ, ਤਾਂ ਕਲ੍ਹ ਦੀ ਜੰਗ ਵਿਚ ਸਾਡਾ ਸਫਾਇਆ ਨਿਸ਼ਚਤ ਹੈ। ਹੁਣ ਕਿਸ ਅੱਗੇ ਅਰਜ਼ ਕਰੀਏ ? ਕਿੱਥੇ ਜਾਈਐ?" ਇਕ ਪਹਾੜੀ ਰਾਜੇ ਨੇ ਸਲਾਹ ਦਿੱਤੀ, "ਇਸ ਔਖੀ ਘੜੀ ਵਿਚ ਭੀ, ਗੁਰੂ ਗੋਬਿੰਦ ਸਿੰਘ, ਸਾਡੀ ਰੱਖਿਆ ਦੀ ਸਮਰਥਾ ਰਖਦੇ ਹਨ ਅਤੇ ਸਾਡੀ ਨਿਰਮਾਣ ਬੇਨਤੀ ਤੇ ਜ਼ਰੂਰ ਸਹਾਇਤਾ ਕਰਨਗੇ।" ਇਹ ਮਤਾ ਸਰਵ ਸੰਮਤੀ ਨਾਲ ਪਾਸ ਕਰ, ਰਾਤੋ ਰਾਤ ਦੋ ਤੇਜ਼ ਘੁੜਸਵਾਰ ਵਿਨੈ-ਪੱਤ੍ਰਿਕਾ ਦੇ ਨਾਲ ਆਨੰਦਪੁਰ ਦੌੜਾਏ। ਅੱਧੀ ਰਾਤ ਤੋਂ ਬਾਅਦ, ਦਸਮ ਪਾਤਸ਼ਾਹ ਨੂੰ ਇਹ ਸੰਕਟ ਕਾਲ ਦਾ ਸੁਨੇਹਾ ਦਿੱਤਾ ਗਿਆ। ਦੇਸ਼ ਔਰ ਧਰਮ ਰੱਖਿਅਕ ਗੁਰੂ ਗੋਬਿੰਦ ਸਿੰਘ, ਹਵਾ ਨਾਲ ਗੱਲ ਕਰਨ ਵਾਲੇ ਪੰਜ ਸੌ ਘੁੜ ਸਵਾਰ ਜਵਾਨਾਂ ਦੇ ਨਾਲ ਆਪ ਸੂਰਜ ਦੀ ਟਿੱਕੀ ਤੋਂ ਪਹਿਲਾਂ ਪੁਜੇ। ਸੂਰਜ ਉਦੈ ਹੁੰਦਿਆਂ, ਜੰਗੀ ਨਗਾਰੇ ਤੇ ਪਈ ਪਹਿਲੀ ਚੋਟ ਦੇ ਨਾਲ ਹੀ "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ" ਦੇ ਗਗਨ ਭੇਰੀ ਜੈਕਾਰਿਆਂ ਨਾਲੋਂ ਨਦੌਣ ਦੀਆਂ ਪਹਾੜੀ ਸ਼ਿਖਰਾਂ ਕੰਬਣ ਲੱਗੀਆਂ। ਦੁਸ਼ਮਨਾਂ ਦੇ ਪੈਰਾਂ ਥੱਲਿਓਂ ਜ਼ਮੀਨ ਖਿਸਕ ਗਈ। ਗੁਰੂ ਗੋਬਿੰਦ ਸਿੰਘ ਨੇ ਆਪ ਐਸੀ ਭਿਆਨਕ ਜੰਗ ਕੀਤੀ ਕਿ ਦੁਸ਼ਮਨਾਂ ਦੀਆਂ ਲਾਸ਼ਾਂ ਨਾਲ ਮੈਦਾਨ ਭਰ ਗਿਆ। ਯੁੱਧ ਦੀ ਕਮਾਨ ਆਪਣੇ ਹੱਥ ਲੈ, ਭਿਆਨਕ ਜੰਗ ਕਰਦਾ ਹੋਇਆ ਦਿਆਲ ਚੰਦ, ਸਤਿਗੁਰਾਂ ਦੇ ਇਕੋ ਤੀਰ ਨਾਲ, ਪੁੱਠਾ ਹੋ ਕੇ ਘੋੜਿਓਂ ਡਿੱਗਾ ਤੇ ਪ੍ਰਾਣ ਉਖੜ ਗਏ। ਦਿਆਲ ਚੰਦ ਦੇ ਮਰਦਿਆਂ ਹੀ ਦੁਸ਼ਮਨ ਸੈਨਾ ਵਿਚ ਭਾਜੜਾਂ ਪੈ ਗਈਆਂ। ਵੱਡੀ ਸੰਖਿਆ ਵਿਚ ਘੋੜੇ, ਸ਼ਮਿਆਨੇ ਅਤੇ ਗੋਲਾ ਬਾਰੂਦ ਛੱਡ ਮੁਗ਼ਲ ਸੈਨਾ ਭੱਜ ਗਈ। ਫਤਹਿ ਦੇ ਜੈਕਾਰਿਆਂ ਨਾਲ ਗਗਨ ਗੂੰਜ ਉਠਿਆ। ਸਤਿਗੁਰਾਂ ਕਿਹਾ, "ਇਹ ਜਿੱਤ ਸਾਡੀ ਏਕਤਾ ਦਾ ਨਿੱਕਾ ਜਿਹਾ ਨਮੂਨਾ ਹੈ। ਜੇ ਅਸੀਂ ਇਕ ਹੋ ਜਾਈਐ ਤਾਂ ਨਾ ਸਿਰਫ ਅਸੀਂ ਪਹਾੜਾਂ ਨੂੰ ਆਜ਼ਾਦ ਰੱਖ ਸਕਦੇ ਹਾਂ, ਬਲਕਿ ਰਾਜਪੂਤਾਨਾ ਅਤੇ ਮਰਾਠੇ ਸੂਰਵੀਰਾਂ ਨਾਲ ਮਿਲਕੇ ਦਿੱਲੀ ਨੂੰ ਤੁਰਕਾਂ ਤੋਂ ਖਾਲੀ ਕਰਵਾ ਸਕਦੇ ਹਾਂ।" ਗੁਰੂ ਗੋਬਿੰਦ ਸਿੰਘ ਦੀ ਹਜ਼ੂਰੀ ਪਹਾੜੀ ਰਾਜਿਆਂ ਨੇ "ਏਕਤਾ ਅਤੇ ਭਾਈਚਾਰੇ" ਦੀਆਂ ਕਸਮਾਂ ਚੁਕੀਆਂ। ਪਰ ਜਲਦ ਹੀ ਇਹ ਕਸਮਾਂ ਭੀ ਟੁੱਟ ਗਈਆਂ।

ਅਸਫਲਤਾਵਾਂ ਦੀ ਹਾਰ ਤੋਂ ਬੌਖਲਾਏ, ਸੂਬਾ ਦਿਲਾਵਰ ਖਾਂ (ਲਾਹੌਰ) ਨੇ ਵਜ਼ੀਰਾਂ ਨਾਲ ਹੋਏ ਮਸ਼ਵਰੇ ਵਿੱਚ ਗੁਰੂ ਗੋਬਿੰਦ ਸਿੰਘ ਨੂੰ ਪਹਾੜੀ ਸ਼ਕਤੀ ਦਾ ਸ੍ਰੋਤ ਸਮਝਿਆ। ਹਿੰਦੂ ਰਾਜਿਆਂ ਨੂੰ ਅਨੰਦਪੁਰ ਤੋਂ ਤੋੜਨ ਲਈ ਕੜਾ ਵਿਰੋਧ ਪੱਤਰ ਸਾਰੇ ਪਹਾੜੀ ਰਾਜਿਆਂ ਨੂੰ ਭੇਜਿਆ। "ਅਨੰਦਪੁਰ ਦਾ ਗੁਰੂ ਗੋਬਿੰਦ ਸਿੰਘ, ਆਲਮਗੀਰ ਬਾਦਸ਼ਾਹ ਦਾ ਦੁਸ਼ਮਨ ਘੋਸ਼ਤ ਕੀਤਾ ਗਿਆ ਹੈ। ਤੁਸਾਂ ਉਸਦਾ ਸਾਥ ਦੇ ਕੇ ਭਾਰੀ ਅਪਰਾਧ ਕੀਤਾ ਹੈ। ਹੁਣ ਤੁਹਾਨੂੰ ਆਗਾਹ ਕੀਤਾ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਨਾਲ ਹਰ ਤਰ੍ਹਾਂ ਦਾ ਸੰਬੰਧ ਤੋੜ ਦਿਓ, ਵਰਨਾ, ਮੁਗ਼ਲ ਸ਼ਕਤੀ ਤੁਹਾਡੇ ਸਾਰੇ ਸਮਾਜ ਨੂੰ ਮਲੀਆਮੇਟ ਕਰ ਦਏਗੀ।" ਸਾਰੇ ਹਿੰਦੂ ਰਾਜੇ ਡਰ ਗਏ। ਗੁਲੇਰ ਰਾਜਾ, ਗੁਪਾਲਚੰਦ ਨੂੰ ਛੱਡ, ਬਾਕੀ ਸਾਰਿਆਂ ਨੇ ਗੁਰੂ ਵਿਰੋਧਤਾ ਦੀ ਘੋਸ਼ਣਾ ਕੀਤੀ। ਗੁਪਾਲਚੰਦ ਨੂੰ ਸਬਕ ਸਿਖਾਉਣ ਲਈ, ਅਤਿ ਖੂਖਾਰ ਲੜਾਕਾ, ਹੁਸੈਨ ਖਾਂ, ਉਰਫ ਹੁਸੈਨੀ ਨੇ ਤਗੜੀ ਮੁਗ਼ਲ ਫੌਜ ਅਤੇ ਪਹਾੜੀ ਰਾਜਿਆਂ ਦੀ ਸੈਨਾ ਦੇ ਨਾਲ, ਗੁਲੇਰ ਤੇ ਹਮਲਾ ਕੀਤਾ। ਉਥੇ ਭੀ ਰਾਜਾ ਗੁਲੇਰ ਦੀ ਅਰਜ਼ ਤੇ ਰਾਤੋ ਰਾਤ ਗੁਰੂ ਕੀ ਫੌਜ ਨੇ ਪੁੱਜ ਕੇ, ਜੰਗ ਵਿੱਚ ਕੋਹਰਾਮ ਮਚਾ ਦਿੱਤਾ। ਦੁਸ਼ਮਨ ਫੌਜ ਦੀ ਭਾਰੀ ਤਬਾਹੀ ਹੋਈ। ਹੁਸੈਨੀ ਮਾਰਿਆ ਗਿਆ ਅਤੇ ਰਹਿੰਦੀ ਮੁਗ਼ਲ ਫੌਜ ਸਿਰ ਤੇ ਪੈਰ ਰੱਖਕੇ ਭੱਜ ਗਈ।

ਸੰਮਤ ੧੭੬੫ ਬਿ. ਨੂੰ ਰਿਵਾਲਸਰ ਵਿਖੇ ਪਹਾੜੀ ਰਾਜਿਆਂ ਦੀ ਇਕੱਤਰਤਾ ਵਿੱਚ ਗੁਰੂ ਗੋਬਿੰਦ ਸਿੰਘ ਨੂੰ ਸੱਦਿਆ ਗਿਆ। ਆਸ ਸੀ, ਇਸ ਇਕੱਠ ਵਿੱਚ "ਸੁਦੇਸ਼ੀ ਸ਼ਕਤੀ ਮਹਾਂਸੰਗਠਨ" ਦੀ ਲਾਹੇਵੰਦ ਚਰਚਾ ਹੋਵੇਗੀ। ਪਰ ਉਥੇ ਰਾਜਿਆਂ ਨੇ ਗੁਰੂ ਗੋਬਿੰਦ ਸਿੰਘ ਨੂੰ ਔਰੰਗਜ਼ੇਬ ਦੀ ਅਧੀਨਤਾ ਸਵੀਕਾਰ ਕਰਨ ਦਾ ਪਰਾਮਰਸ਼ ਦਿੱਤਾ। ਪਹਾੜੀ ਹਿੰਦੂ ਰਾਜਿਆਂ ਦੀ ਕਾਇਰਤਾ ਅਤੇ ਮੌਕਾਪ੍ਰਸਤੀ ਨੂੰ ਵੇਖ ਦਸਮ ਗੁਰੂ ਦਾ ਹਿਰਦਾ ਕ੍ਰੋਧ ਨਾਲ ਭਰ ਗਿਆ। ਆਤਮ ਸੰਮਾਨ ਅਤੇ ਆਜ਼ਾਦੀ ਲਈ ਰਾਸ਼ਟ੍ਰੀਯ ਚਰਿਤ੍ਰ-ਨਿਰਮਾਣ ਦਾ ਸੁਪਨਾ ਅੱਜ ਖਿੰਡਰਦਾ ਨਜ਼ਰ ਆਇਆ।

"ਤੁਸੀਂ ਸਾਰੇ ਅਵਸਰਵਾਦੀ ਹੀ ਨਹੀਂ, ਕਾਇਰ ਭੀ ਹੋ," ਗੁਰੂ ਗਰਜਣਾ ਹੋਈ "ਮੈਂ ਆਪ ਹੀ ਇਸ ਲੜਾਈ ਨੂੰ ਲੜਾਂਗਾ

ਰਕਤ ਦੀ ਅੰਤਮ ਬੂੰਦ ਤੱਕ, ਅੰਤਮ ਸਵਾਸ ਤੱਕ।" ਔਰ ਉਸ ਵੇਲੇ ਰਿਵਾਲਸਰ ਦੇ ਪਹਾੜੀ ਸ਼ਿਖਰਾਂ ਤੋਂ ਗੂੰਜਦੀ ਹੋਈ ਗੁਰੂ ਜੀ ਦੀ ਭੀਸ਼ਮ ਪ੍ਰਤਿੱਗਿਆ, ਗਗਨ ਮੰਡਲ ਵਿੱਚ ਗੁੰਜਾਇਮਾਨ ਹੋਈ–

"ਹੇ ਰਵਿ, ਹੇ ਸਸਿ, ਹੇ ਕਰਣਾਨਿਧੀ,
ਮੇਰੀ ਅਬੈ ਬਿਨਤੀ ਸੁਨ ਲੀਜੈ॥
ਔਰ ਨਾ ਮਾਂਗਤਾ ਹਉ ਤੁਮ ਤੇ ਕਛੁ
ਚਾਹਤ ਹੋਂ ਚਿਤ ਮੈਂ ਸੋਈ ਦੀਜੈ॥
ਸ਼ਸ਼ਤ੍ਰਨ ਸੌਂ ਅਤਿ ਹੀ ਰਣ ਭੀਤਰ,
ਜੂਝ ਮਰੋਂ ਤਊ ਸਾਚ ਪਤੀਜੈ॥
ਸੰਤ ਸਹਾਇ ਸਦਾ ਜਗ ਮਾਇ,
ਕ੍ਰਿਪਾ ਕਰ ਸਯਾਮ ਇਹੈ ਬਰ ਦੀਜੈ॥"

"ਹੇ ਕਰੁਣਾਨਿਧਾਨ! ਸੂਰਜ, ਚੰਦ੍ਰਮਾ, ਆਕਾਸ਼ ਤੇ ਨਛਤਰ ਮੰਡਲ, ਦੇਵ ਭੂਮੀ ਦੇ ਪਹਾੜੀ ਸ਼ਿਖਰਾਂ ਦੀ ਮੌਜੂਦਗੀ ਵਿੱਚ ਇਹ ਪ੍ਰਤਿੱਗਿਆ ਲੈਂਦਾ ਹਾਂ–"ਤੁਹਾਥੋਂ ਕੁਝ ਨਹੀਂ ਮੰਗਾਂਗਾ। ਜੀਵਨ ਦੇ ਵੱਡੇ ਕਸ਼ਟ ਨੂੰ ਤੇਰਾ ਪ੍ਰਸਾਦ ਸਮਝ ਪ੍ਰਵਾਨ ਕਰਾਂਗਾ। ਬਸ ਇਕ ਅਭਿਲਾਸ਼ਾ ਹੈ, ਯੁੱਧ ਭੂਮੀ ਵਿੱਚ ਜੂਝਦਾ ਹੋਇਆ, ਸ਼ਸ਼ਤ੍ਰਾਂ ਨਾਲ ਵਿਨਿਆ ਹੋਇਆ, ਪ੍ਰਾਣ ਤਿਆਗ ਕਰਾਂ।"

ਔਰ ਫਿਰ, ਇਤਹਾਸ ਦਾ ਉਹ ਸਮਾਂ ਭੀ ਆਇਆ ਜਦੋਂ ਰਿਆਸਤਾਂ ਦੇ ਲੋਭਵਸ਼, ਮੁਗਲ ਹਕੂਮਤ ਦੇ ਭੈ-ਵਸ਼ ਆਪਣੀ ਅਵਿਸ਼ਵਾਸ ਤੇ ਈਰਖਾਵਸ਼ ੨੨ ਧਾਰ ਦੀ ਪਹਾੜੀ ਸੈਨਾ ਨੇ ਦਿੱਲੀ, ਕੈਥਲ, ਸਰਹਿੰਦ, ਜੰਮੂ ਅਤੇ ਲਾਹੌਰ ਦੀ ਸਾਰੀ ਸ਼ਾਹੀ ਫੌਜ ਦੇ ਨਾਲ ਮਿਲ ਕੇ ਅਨੰਦਪੁਰ ਤੇ ਹਮਲਾ ਕੀਤਾ। ਥੋੜ੍ਹੇ ਜਿਹੇ ਸਿੱਖ ਸੂਰਮਿਆਂ ਦੇ ਖਿਲਾਫ ਲੱਖਾਂ ਦਾ ਘੇਰਾ ਪਾਇਆ ਗਿਆ। ਕਈ ਜੰਗਾਂ ਹੋਈਆਂ। ਚਾਰ ਸਾਹਿਬਜ਼ਾਦੇ ਸ਼ਹੀਦ ਹੋ ਗਏ। ਸਾਰੇ ਮਿੱਤਰ-ਕੁਟੰਬ ਵਿਛੜ ਗਏ, ਪਰ ਆਤਮ ਸਮਾਨ ਬੁਲੰਦ ਰਿਹਾ। ਦੀਨੋ ਤੋਂ ਬੇਰਹਿਮ, ਅਨਿਯਾਈ ਰਾਜੇ ਵਲ ਸੰਦੇਸ਼ ਭੇਜਿਆ–

"ਐ ਔਰੰਗਜ਼ੇਬ! ਜੇ ਤੂੰ ਇਸ ਦੇਸ਼ ਦੀ ਆਜ਼ਾਦੀ ਅਤੇ ਆਰਥਕ ਵਿਕਾਸ ਦੀ ਰਾਹ ਵਿੱਚ ਰੋੜੇ ਪਾਉਣ ਦੀ ਹੋਰ ਕੋਸ਼ਿਸ ਕੀਤੀ ਤਾਂ ਮੈਂ, ਤੇਰੇ ਕਦਮ-ਕਦਮ ਤੇ ਪੈਰਾਂ ਹੇਠ ਅੱਗ ਦੇ ਭੜਮੱਚੇ ਬਾਲ਼ ਦਿਆਂਗਾ।"

ਕਾਸ਼! ੧੯੪੭ ਤੋਂ ਢਾਈ ਸੋ ਸਾਲ ਪਹਿਲਾਂ, ਗੁਰੂ ਗੋਬਿੰਦ ਸਿੰਘ ਦੇ "ਭਾਰਤੀ-ਸ਼ਕਤੀ-ਮਹਾਂਸੰਘ" ਦਾ ਏਕਤਾ ਸੂਤ੍ਰ ਸਵੀਕਾਰ ਕਰ ਲਿਆ ਹੁੰਦਾ! ਵਿਸ਼ਵ ਮਾਨਚਿਤ੍ਰ ਵਿੱਚ ਭਾਰਤੀ ਸ਼ਕਤੀ ਦੇ ਸਾਮਹਣੇ ਅੱਜ ਅਮਰੀਕਾ, ਰੂਸ, ਚੀਨ ਜਾਂ ਜਾਪਾਨ ਬਹੁਤ ਬੌਨੇ ਲਗਦੇ।

*796, Phase-6, Mohali*



## ਸੰਤ ਤਾਰਾ ਸਿੰਘ ਜੀ ਜੰਮੂ ਵਾਲੇ

ਨਾਮਧਾਰੀ ਸਮਾਜ ਦੀ ਇਕ ਹਰਮਨ ਪਿਆਰੀ ਹਸਤੀ ਸੰਤ ਤਾਰਾ ਸਿੰਘ ਜੀ ਜੰਮੂ ੯੨ ਸਾਲ ਦੀ ਆਯੂ ਭੋਗ ਕੇ ਸਹਿਜ ਅਵਸਥਾ ਵਿੱਚ ਸੰਸਾਰ ਯਾਤਰਾ ਸੰਪੂਰਨ ਕਰ ਗਏ ਹਨ। ਸੰਤ ਤਾਰਾ ਸਿੰਘ ਜੀ ਅਧਿਆਤਮਕ ਪਖੋਂ, ਸਮਾਜਕ ਪਖੋਂ, ਅਤੇ ਵਿਵਹਾਰਕ ਪਖੋਂ ਬਹੁਤ ਸਫਲ ਮਹਾਂ ਪੁਰਖ ਸਨ। ਦਇਆ, ਸੇਵਾ, ਸਿਮਰਨ, ਸਮਰਪਣ, ਪਵਿਤਰਤਾ, ਪਰੋਪਕਾਰ, ਮਿਠ ਬੋਲਣਾ ਅਜਿਹੇ ਸਾਰੇ ਗੁਣ ਹੀ ਤਾਂ ਉਹਨਾਂ ਵਿੱਚ ਸਨ। ਸਰੀਰ ਦੀ ਸਾਧਨਾ ਸੈਰ ਵਰਜ਼ਿਸ਼ ਅਪਣੀ ਉਮਰ ਦੇ ਸਿਖਰ ਤਕ ਵੀ ਉਹ ਨਿਭਾਉਂਦੇ ਰਹੇ ਹਨ। ਉਹਨਾਂ ਦਾ ਵਡਾ ਪਰਿਵਾਰ ਸੀ। ਪਰਿਵਾਰ ਵਿੱਚ ਦੁਖ ਵੀ ਆਉਂਦੇ ਹਨ ਸੁਖ ਵੀ ਪਰ ਦੋਹਾਂ ਉਤੇ ਹੀ ਉਹਨਾਂ ਆਪਣੇ ਮਨ ਨੂੰ ਸਥਿਰ ਰਖਿਆ।

ਉਹ ਵਡੇ ਗ੍ਰਹਿਸਥੀ ਵੀ ਸਨ ਅਤੇ ਉਦਾਸੀ ਵੀ। ਇਕੋ ਵਿਅਕਤੀ ਵਿੱਚ ਬਹੁਤ ਸਾਰੇ ਗੁਣ ਬਹੁਤ ਘੱਟ ਵੇਖਣ ਨੂੰ ਮਿਲਦੇ ਹਨ। ਪੁਰਾਣੇ ਖਾਨਦਾਨੀ ਨਾਮਧਾਰੀ ਪਰਿਵਾਰ ਜੋ ਬਹੁਤ ਸਮਾਂ ਪਹਿਲਾਂ ਸਿਆਲਕੋਟ ਜ਼ਿਲੇ ਦੇ ਪਿੰਡ ਧਾਰਾ ਦੇਊਆਂ ਚੋਂ ਉਠ ਕੇ ਜੰਮੂ ਵਿੱਚ ਸਥਾਪਤ ਹੋਇਆ ਅਤੇ ਆਪਣੀ ਪ੍ਰਤਿਭਾ ਦੀ ਧਾਂਕ ਨਾਲ ਸਨਮਾਨਯੋਗ ਸਥਾਨ ਬਣਾ ਲਿਆ। ਅਤੇ ਇਹਨਾਂ ਦੇ ਵਿਸ਼ਾਲ ਨਿਵਾਸ ਕੰਪਲੈਕਸ ਨੂੰ ਆਮ ਤੌਰ ਤੇ ਸੰਤਾਂ ਦਾ ਹਾਤਾ, ਸੰਤ ਬ੍ਰਦਰਜ਼ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ।

੧੫ ਦਸੰਬਰ ਨੂੰ ਸੰਤਾਂ ਦੇ ਭੋਗ ਸਮੇਂ ਸਾਰੇ ਦੇਸ਼ ਵਿਚੋਂ ਲੋਕਾਂ ਨੇ ਸ਼ਮੂਲੀਅਤ ਕੀਤੀ। ਜੰਮੂ ਕਸ਼ਮੀਰ ਰਾਜ ਦੇ ਪੰਜ ਐਮ.ਐਲ.ਏਜ਼ ਸਮੇਤ ਕਈ ਨੇਤਾ ਸ਼ਾਮਲ ਹੋਏ। ਸ੍ਰੀ ਗੁਲਾਮ ਨਬੀ ਆਜ਼ਾਦ ਪ੍ਰਧਾਨ ਸੂਬਾ ਕਾਂਗਰਸ, ਸ੍ਰੀਮਤੀ ਨਿਰਮਲਾ ਦੇਸ਼ਪਾਂਡੇ ਪ੍ਰਮੁੱਖ ਗਾਂਧੀਵਾਦੀ ਅਤੇ ਪ੍ਰਧਾਨ ਸਰਵ ਭਾਰਤੀ ਰਚਨਾਤਮਕ ਸਮਾਜ, ਪ੍ਰਦੇਸ਼ ਪ੍ਰਧਾਨ ਐਸ.ਪੀ.ਵਰਮਾ ਰਾਹੀਂ ਸੰਵੇਦਨਾ ਸੰਦੇਸ਼ ਭੇਜੇ। ਜਥੇਦਾਰ ਇਕਬਾਲ ਸਿੰਘ ਜੀ ਜਥੇਦਾਰ ਸਾਧਾ ਸਿੰਘ ਹੋਰਾਂ ਕੀਰਤਨ ਕੀਤਾ। ਸ. ਅਮਰ ਸਿੰਧ ਕੂਕਾ, ਸ. ਕਰਮ ਸਿੰਘ ਨੇ ਸੰਤਾਂ ਤੇ ਜੀਵਨ ਵਿਚੋਂ ਕਈ ਪਰਸੰਗ ਸੁਣਾਏ। ਸੰਤਾਂ ਦਾ ਪਰਿਵਾਰ ਇਸ ਵੇਲੇ ਇੰਗਲੈਂਡ ਅਤੇ ਅਮਰੀਕਾ ਤਕ ਫੈਲਿਆ ਹੋਇਆ ਹੈ।

# ਅਪੂਰਵ-ਬਲੀਦਾਨ

—ਸਵ. ਸੰਤ ਇੰਦਰ ਸਿੰਘ ਚਕ੍ਰਵਰਤੀ

ਸ੍ਰੀ ਭੈਣੀ ਸਾਹਿਬ ਵਿਚਕਾਰ ਇਕ ਵੱਡਾ ਸਾਰਾ ਮੰਦਰ ਏ, ਜਿਸ ਅੰਦਰ ੨੫ ਦਰਬਾਰ ਸਾਹਿਬ ਪ੍ਰਕਾਸ਼ੇ ਹੋਏ ਹਨ। ਇਸ ਮੰਦਰ ਦੇ ਇਕ ਪਾਸੇ ਸ੍ਰੀਮਾਨ ਬਾਬਾ ਸਾਹਿਬ ਸਿੰਘ ਜੀ ਸੂਬਾ ਆਪਣੇ ਭ੍ਰਾਤਾ ਬਾਬਾ ਹੀਰਾ ਸਿੰਘ ਜੀ ਨਾਲ, ਜੋ ਹੁਣੇ ਹੀ ਆਪਣੇ ਨਗਰ ਬੁਮਾਲੀ ਪੁਰ ਜ਼ਿਲ੍ਹਾ ਅੰਮ੍ਰਿਤਸਰ ਤੋਂ ਆਏ ਹਨ, ਬੈਠੇ ਬਚਨ ਬਿਲਾਸ ਕਰ ਰਹੇ ਹਨ—

"ਸੁਣਾਓ ਭਾਈ ਹੀਰਾ ਸਿੰਘ ਜੀ, ਕਿਸ ਤਰ੍ਹਾਂ ਔਣੇ ਹੋਏ ਕੀ ਕੋਈ ਖਾਸ ਕੰਮ ਤੇ ਨਹੀਂ ਨ ?"

"ਸੰਤ ਜੀ ਮਹਾਰਾਜ ਕੀ ਦਸਾਂ, ਆਪ ਤਾਂ ਘਰ ਬਾਰ ਦਾ ਮੋਹ ਛੱਡ ਸਾਧੂ ਹੋ ਗਏ, ਮੇਰੀ ਜ਼ਿੰਦੜੀ ਦੁਖਾਂ ਵਿਚ ਫਸਾ ਆਏ ਹੋ। ਮੈਂ ਕੱਲਾ ਕੀ ਕਰਾਂ! ਕੀ ਨ ਕਰਾਂ!! ਬੜਾ ਹੈਰਾਨ ਹਾਂ। ਬੜਾ ਪ੍ਰੇਸ਼ਾਨ ਹਾਂ।"

"ਅਜਿਹਾ ਕੀ ਦੁਖ ਆ ਵਾਪਰਿਆ ਏ, ਜਿਸ ਕਰਕੇ ਏਡੇ ਅਧੀਰਜ ਹੋ ਰਹੇ ਹੋ, ਕੁਝ ਦਸੋ ਤਾਂ ਸਹੀ। ਘਰ ਤੇ ਸਭ ਸੁਖ ਹੈ ਨਾ ?"

"ਸਰੀਰਕ ਦੁਖਾਂ ਦੀ ਮੈਂ ਕੋਈ ਖਾਸ ਪ੍ਰਵਾਹ ਨਹੀਂ ਕਰਦਾ, ਪਰ ਕਈ ਵਾਰ ਅਜਿਹੇ ਆਤਮਿਕ ਦੁਖ ਆ ਵਾਪਰਦੇ ਹਨ, ਜਿਨ੍ਹਾਂ ਦੀ ਨਵਿਰਤੀ ਬਿਨਾ ਸਤਿਗੁਰੂ ਅਤੇ ਸਾਧ ਸੰਗਤ ਤੋਂ ਨਹੀਂ ਹੋ ਸਕਦੀ।"

"ਫਿਰ ਕੀ ਭਜਨ ਵਿਚ ਬਿਰਤੀ ਨਹੀਂ ਲਗਦੀ ? ਜਾਂ ਮਨ ਨਿਰਵਿਕਲਪ ਹੋਕੇ ਇਕਾਗਰ ਨਹੀਂ ਹੁੰਦਾ ? ਜਾਂ ਸੁਰਤ ਸ਼ਬਦ ਨਾਲ ਜੁੜਦੀ ਨਹੀਂ ?"

"ਸੰਤ ਜੀ ਜਿਸਨੇ ਸਤਿਗੁਰਾਂ ਤੋਂ ਭਜਨ ਪੁਛਿਆ ਹੋਵੇ, ਜਿਹੜਾ ਇਸ ਚੀਨੀ ਵਾਲੇ ਪਾਤਸ਼ਾਹ ਦੀ ਸ਼ਰਨ ਆਇਆ ਹੋਵੇ, ਉਸ ਨੂੰ ਭਜਨ ਨਾ ਫੁਰੇ! ਉਸਦੀ ਚਿਤ ਬਿਰਤੀ ਇਕਾਗਰ ਨ ਹੋਵੇ। ਏਹ ਅਸੰਭਵ ਏ, ਸ੍ਰੀ ਗੁਰੂ ਜੀ ਤਾਂ ਜੇ ਪੱਥਰ ਤੇ ਨਾਮ ਸੁਟਣ ਤਾਂ ਓਥੇ ਵੀ ਉਗੇ ਬਿਨਾਂ ਨਹੀਂ ਰਹਿ ਸਕਦਾ, ਫਿਰ ਮਨੁੱਖ ਦੀ ਤਾਂ ਭਲਾ ਗਲ ਹੀ ਕੀ ਏ, ਜਿਸਨੂੰ ਏਸ ਆਜਾਨੁ ਬਾਹ, ਇਸ ਸ਼ਾਹਾਨ ਸ਼ਾਹ ਨੇ ਆਪਣੀ ਰਸਨਾ ਥਈਂ ਭਜਨ ਸੁਣਾ ਦਿਤਾ ਏ ਫਿਰ ਉਸਦਾ ਮਨ ਕਿਸੇ ਹੋਰ ਪਾਸੇ ਜਾ ਸਕਦਾ ਏ। ਫਿਰ ਉਸ ਦੀ ਚਿਤ ਬਿਰਤੀ ਵਿਚ ਕੋਈ ਖਲਲ ਪੈਦਾ ਹੋ ਸਕਦਾ ਹੈ ?"

"ਆਖਿਰ ਇਹਨਾ ਬੁਝਾਰਤਾਂ ਦਾ ਕੁਝ ਪਤਾ ਵੀ ਲਗੇ ? ਆਪ ਜੀ ਦੇ ਆਉਣ ਦਾ ਕੁਝ ਕਾਰਨ ਤਾਂ ਜਾਪੇ ?"

"ਇਕ ਗਲ ਪੁਛਾਂ ? ਦਸੋਗੇ ਨਾ।"

"ਦਸਾਂਗਾ ਕਿਉਂ ਨਹੀਂ, ਪੁਛੋ ਕੀ ਪੁਛਦੇ ਹੋ।"

"ਤੁਸੀਂ ਤੇ ਸ੍ਰੀਮਾਨ ਬਾਬਾ ਕਾਨ੍ਹ ਸਿੰਘ ਜੀ ਨਿਹੰਗ, ਗਰਮੀਆਂ ਵਿਚ ਮੱਝਾਂ ਕਿਥੇ ਲੈ ਕੇ ਗਏ ਸੋ ?"

"ਵਾਹ ਭਈ ਵਾਹ, ਬੜੀ ਗਲ ਪੁਛੀ ਨੇ, ਮੱਝਾਂ ਵੇਚਣ ਗਏ ਸਾਂ ਕਿ, ਸਚੇ ਪਾਤਸ਼ਾਹ ਨੇ ਭੇਜਿਆ ਸੀ।"

"ਸੱਚੇ ਪਾਤਸ਼ਾਹ ਨੇ ਭੇਜਿਆ ਸੀ। ਕਿਉਂ ? ਸਤਿਗੁਰੂ ਜੀ ਏਹ ਵਾਪਾਰ ਕਦੋਂ ਕੁ ਦਾ ਆਰੰਭ ਕੀਤਾ ਨੇ ?"

"ਅਸਲ ਵਿਚ ਅਸੀਂ, ਮੱਝਾਂ ਵਪਾਰ ਵਾਸਤੇ ਨਹੀਂ ਸਾਂ ਲਗਏ, ਮਹਾਰਾਜਾ ਨੇਪਾਲ ਨੂੰ ਤੋਹਫਾ ਦੇਣ ਵਾਸਤੇ ਗਏ ਸਾਂ, ਜਿਸਨੂੰ ਮਹਾਰਾਣਾ ਨੇਪਾਲ ਨੇ ਬੜਾ ਪਸੰਦ ਕੀਤਾ, ਮੱਝਾਂ ਚੰਗਾ ਮੁਲ ਪਾ ਗਈਆਂ।"

"ਹਾਂ, ਮੈਂ ਸਮਝ ਗਿਆ, ਨੇਪਾਲ ਮੱਝਾਂ ਦੇ ਵਪਾਰੀ ਬਣ ਕੇ ਗਏ ਸੋਂ।"

"ਬਣਕੇ ਨਹੀਂ ਸਾਂ ਗਏ, ਸਚਮੁਚ ਦੇ ਹੀ ਵਪਾਰੀ ਸਾਂ ਕਿ, ਮੱਝਾਂ ਮੁਲ ਤਾਂ ਚੰਗਾ ਪਾ ਜਾਂਦੀਆਂ, ਪਰ...।"

"ਹਾਂ! ਹਾਂ!! ਰੁਕ ਕਿਉਂ ਗਏ ਦਸੋ, ਸੋਚ ਸਮਝ ਕੇ ਦਸੋ, ਕਦੀ ਮੱਝਾਂ ਵੇਚਣ ਵਾਸਤੇ ਗਏ ਸਾਂ, ਕਦੀ ਵਪਾਰ ਵਾਸਤੇ ਨਹੀਂ ਸਾਂ ਲਗਏ, ਕਹਿ ਦਿਓ ਨਾ ਏਹ ਤੇ ਸਿਰਫ ਬਹਾਨਾ ਸੀ ਦਰ ਅਸਲ ਅਸੀਂ ਨੇਪਾਲ ਸਰਕਾਰ ਨੂੰ ਮਿਲਣ ਗਏ ਸਾਂ।"

"ਵੇਚਣ ਗਏ ਹੀ ਸਮਝੋ, ਮੱਝਾਂ ਦੇ ਇਵਜ਼ਾਨੇ ਵਿਚ, ਸ੍ਰੀ ਮਹਾਰਾਣਾ ਨੇਪਾਲ ਨੇ ਆਪਣੀ ਖਾਸ ਅਸਵਾਰੀ ਦਾ ਗੂਟ ਘੋੜਾ ਦਿਤਾ, ਚਲੋ ਤੁਹਾਨੂੰ ਵਿਖਾਵਾਂ ਜੋ ਤਬੇਲੇ ਦੀ ਸ਼ਾਨ ਨੂੰ ਵਧਾ ਰਿਹਾ ਏ।"

"ਭਲਾ ਜੀ, ਚੀਨੀ, ਸੁਰਖੀ, ਚੰਬੀ, ਚੰਬਾ, ਅਤੇ ਕਮੈਤ ਤੇ ਕੋਈ ਵੀ ਚੀਜ ਨਾ ਨਾ ਹੋਏ, ਜੇ ਏਹ ਗੂਟ ਨਾ ਹੁੰਦਾ ਤਾਂ ਬਸ ਤਬੇਲਾ ਤਾਂ ਬੇ ਸ਼ਾਨਾਂ ਹੀ ਸੀ, ਗਏ ਸੋ ਵਪਾਰ ਕਰਨ ਅਤੇ ਵਟਾ ਲਿਆਏ ਗੂਟ ਟਟੂ, ਇਸ ਦਾਲ ਵਿਚ ਕੁਝ ਕਾਲਾ ਕਾਲਾ ਜ਼ਰੂਰ ਏ। ਵਪਾਰ ਕਰਨ ਗਏ ਸੀ ਤਾਂ ਮੱਝੀਂ ਦਾ ਮੁਲ ਕਿਉਂ ਨਾ ਆਂਦਾ, ਦਸੋ ਨਗਦੀ ਕੀ ਆਂਦਾ ਜੇ ?"

"ਨਗਦੀ ਲਿਆਵਣ ਦਾ ਸਚੇ ਪਾਤਸ਼ਾਹ ਦਾ ਹੁਕਮ ਨਹੀਂ ਸੀ।"

"ਇਹ ਹੁਕਮ ਸੀ ਕਿ ਮੱਝਾਂ ਬਦਲੇ ਗਿਠ ਮੁਠੀਆ ਟੱਟੂ ਵਟਾ ਲਿਆਇਓ"

"ਨਹੀਂ ਹੁਕਮ ਤੇ ਏਹ ਵੀ ਨਹੀਂ ਸੀ, ਪਰ ਨੇਪਾਲ ਸਰਕਾਰ ਮੰਨੇ ਹੀ ਨਾ ਆਖਣ ਲੱਗੇ ਕਿ ਆਜ਼ਾਦੀ ਦੇ ਜਨਮ ਦਾਤਾ, ਜੋ ਗਰੀਬ, ਹਿੰਦੂ ਧਰਮ ਰੱਖਕੇ ਲਈ ਅਸਾਂ ਕੁਝ ਨਾ ਕੁਝ ਭੇਟ ਜ਼ਰੂਰੀ ਹੀ ਦੇਣੀ ਏ।"

"ਭੇਟ, ਭਾਈ ਸੋਹਣੀ ਦਿੱਤੀ, ਹਦ ਕਰ ਛੱਡੀ ਨੇ।"

"ਤੁਸੀਂ ਤੇ ਐਵੇਂ ਹੀ ਗਲ ਉਡਾ ਦਿੰਦੇ ਜੇ, ਪਹਿਲਾਂ ਸੁਣ ਤੇ ਲਓ, ਇਸਤੋਂ ਬਿਨਾਂ ਦੋ ਜੜਾਊ ਮੁਠ ਵਾਲੀਆਂ ਸੁਨਹਿਰੀ ਖੋਖਰੀਆਂ, ਸੋਨੇ ਵਿਚ ਮੜ੍ਹੇ ਹੋਏ ਕਸਤੂਰੀ ਦੇ ਇਕ ਸੌ ਅਠ ਨਾਫਿਆਂ ਦੀ ਬੇਸ਼ ਕੀਮਤ ਮਾਲਾ, ਕਈ ਥਾਨ ਸੁੰਦਰ ਵਡਮੁਲੀ ਬਨਾਤ ਦੇ ਕੱਪੜੇ ਦੇ"

"ਵਾਹ, ਭਈ ਵਾਹ! ਵਪਾਰੀ ਤੇ ਬੜੇ ਚਾਲਾਕ ਨਿਕਲੇ।"

"ਸਾਡੀ ਚਲਾਕੀ ਦੀ ਇਹ ਕੋਈ ਗੱਲ ਨਹੀਂ, ਇਹ ਤੇ ਸੱਚੇ ਪਾਤਸ਼ਾਹ ਦੀ ਆਪਣੀ ਕਾਰ ਏ, ਉਹ ਜਿਸਤੋਂ ਚਾਹੁਣ ਲੈ ਸਕਦੇ ਹਨ।"

ਇਸ ਤਰ੍ਹਾਂ ਪਤਾ ਨਹੀਂ ਇਹਨਾਂ ਅਜੇ ਕਿੰਨਾ ਚਿਰ ਬਚਨ ਕਰਨੇ ਸਨ, ਅਚਾਨਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਏਧਰ ਆ ਨਿਕਲੇ ਅਤੇ ਪਿਛਲੇ ਪਾਸਿਓਂ ਬਾਬਾ ਸਾਹਿਬ ਸਿੰਘ ਜੀ ਦੇ ਮੋਢੇ ਤੇ ਹੱਥ ਰੱਖਕੇ ਆਖਣ ਲੱਗੇ ਕਿ, "ਸੁਣਾਉ ਨਿਰਬਾਣ ਸਿੰਘ ਜੀ* ਭਾਈ ਹੀਰਾ ਸਿੰਘ ਜੀ ਨਾਲ ਕੀ ਗੱਲਾਂ ਬਾਤਾਂ ਹੋ ਰਹੀਆਂ ਹਨ, ਘਰ ਤੇ ਸਭ ਸੁਖ ਹੈ ਨਾ ?"

ਸਾਹਿਬਾਂ ਦੇ ਇਸ ਤਰ੍ਹਾਂ ਅਛੋਪਲੇ ਜਿਹੇ ਆ ਜਾਣ ਤੇ ਦੋਏ ਤ੍ਰਬਕ ਉੱਠੇ ਅਤੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਤੇ ਡਿਗ ਪਏ।

"ਦੁਖ ਸੁਖ ਨਾਲ ਅਸਾਂ ਸੰਸਾਰ ਤਿਆਗੀਆਂ ਨੂੰ ਕੀ, ਅਸੀਂ ਤੇ ਕੁਝ ਹੋਰ ਹੋਰ ਗੱਲਾਂ ਹੀ ਪਏ ਕਰਦੇ ਸਾਂ, ਅਜੇ ਇਹਨਾਂ ਤੇ ਆਪਣੇ ਆਣ ਸੰਬੰਧੀ ਕੁਝ ਦੱਸਿਆ ਹੀ ਨਹੀਂ। ਬਾਬਾ ਸਾਹਿਬ ਸਿੰਘ ਜੀ ਕਿਹਾ।"

"ਦਸੋ ਭਾਈ ਹੀਰਾ ਸਿੰਘ ਜੀ, ਕਿਵੇਂ ਦਰਸ਼ਨ ਦਿੱਤੇ ਜੇ? ਸਗੋਂ ਨਿਰਬਾਣ ਸਿੰਘ ਹੋਰਾਂ ਨੂੰ ਪਿੰਡ ਤੇ ਨਹੀਂ ਨਾ ਲਜਾਣਾ?"

"ਗਰੀਬ ਨਿਵਾਜ, ਸਾਡੇ ਅਜਿਹੇ ਭਾਗ ਕਿਥੋਂ ਜੋ ਇਹ ਮਹਾਂਪੁਰਸ਼ ਆਪਣੇ ਪਵਿੱਤਰ ਚਰਨ ਪਾ ਕੇ ਘਰ ਨੂੰ ਪਵਿੱਤਰ ਕਰਨ। ਘਰ ਵੀ ਇਹਨਾਂ ਦਾ ਏ ਤੇ ਮੈਂ ਵੀ ਇਹਨਾਂ ਦਾ ਹੀ ਹਾਂ। ਕੁਝ ਦਿਨ ਹੋਏ, ਮੇਰੇ ਨਾਲ ਇਕ ਡਾਢੀ ਹੈਰਾਨੀ ਵਾਲੀ ਕਾਰ ਵਰਤੀ ਏ, ਮੈਂ ਉਹੋ ਸੁਣਾਨ ਲਈ ਹਾਜਰ ਹੋਇਆ ਹਾਂ। ਜਿਸਦੀ ਯਾਦ ਨਾਲ ਹੀ ਮੇਰੇ ਲੂੰ ਕੰਡੇ ਹੋ ਜਾਂਦੇ ਹਨ।"

(ਗਲਾ ਭਰ ਜਾਂਦਾ ਏ ਅਤੇ ਅੱਖੀਆਂ ਵਿਚ ਅਥਰੂ ਆ ਜਾਂਦੇ ਹਨ)

"ਹੈਂ! ਹੈਂ!! ਸਿੰਘ ਹੋਕੇ ਅੰਮ੍ਰਿਤ ਪਾਨ ਕਰਕੇ, ਇੰਝ ਰੋਣਾਂ ਸੂਰਮਿਆਂ ਦਾ ਕੰਮ ਨਹੀਂ, ਮਰਦ ਦਾ ਕੰਮ ਹਰ ਆਉਣ ਵਾਲੀ ਵਿਪਤਾ ਦਾ ਵੀਰਤਾ ਨਾਲ ਟਾਕਰਾ ਕਰਨਾ ਹੈ।"

"ਮੈਂ ਕੀ ਕਰਾਂ, ਮੈਨੂੰ ਆਪਣੀ ਚਿੰਤਾ ਨਹੀਂ, ਪਰਿਵਾਰ ਦਾ ਕਲੇਸ਼ ਨਹੀਂ, ਘਰ ਦਾ ਫਿਕਰ ਨਹੀਂ, ਪਰ ਮੈਂ ਆਪਣੇ ਪਿਆਰੇ ਪੰਥ ਨੂੰ ਦੁਖੀ ਅਤੇ ਆਪਣੇ ਹਲਤ ਪਲਤ ਦੇ ਵਾਲੀ ਦੀ ਵਿਪਤਾ ਨਹੀਂ ਵੇਖ ਸਕਦਾ।"

"ਹੀਰਾ ਸਿੰਘਾ, ਪੰਥ ਦਾ ਫਿਕਰ ਨਾ ਕਰ ਇਸਦੀਆਂ ਜੜ੍ਹਾਂ ਗੁਰੂ ਜੀ ਨੇ ਪਾਤਾਲ ਵਿਚ ਲਾਈਆਂ ਹਨ, ਜਿਨਾਂ ਨੂੰ ਕੋਈ ਸ਼ਕਤੀ ਵੀ ਨਹੀਂ ਹਿਲਾ ਸਕਦੀ। ਰਹੀ ਗੱਲ ਇਸ ਮੜ੍ਹੀ ਦੀ ਜਿਨਾਂ ਚਿਰ ਧਰਮ ਨਹੀਂ ਟੁਰਦਾ ਓਨਾ ਚਿਰ ਇਸਦਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਉਨਾ ਚਿਰ ਇਹ ਅਲੋਪ ਨਹੀਂ ਹੋ ਸਕਦਾ।"

"ਇਹ ਠੀਕ ਹੈ, ਪਾਤਸ਼ਾਹ, ਮੇਰੀਆਂ ਦੁਨਿਆਵੀ ਅੱਖੀਆਂ ਨ ਜੇਹੋ ਜਿਹਾ ਦ੍ਰਿਸ਼ ਡਿਠਾ ਏ, ਉਹ ਹਜਾਰ ਜਤਨ ਕਰਨ ਤੇ ਵੀ ਭੁਲਾਇਆ ਨਹੀਂ ਜਾ ਸਕਦਾ। ਮੇਰੀ ਛਾਤੀ ਫਟ ਰਹੀ ਏ। ਕਲੇਜਾ ਟੁਕੜੇ ਟੁਕੜੇ ਪਿਆ ਹੁੰਦਾ ਏ। ਨਾਥ! ਬਚਾਓ ਆਪਣੇ ਕਿਸੇ ਪਿਆਰੇ ਦੇ ਸਦਕੇ ਆਪਣੇ ਪੰਥ ਨੂੰ ਬਚਾਓ।"

"ਅਕਾਲ ਦੀ ਰਜਾ ਮੇਟੀ ਨਹੀਂ ਜਾ ਸਕਦੀ, ਫਿਕਰ ਨਾ ਕਰ, ਹੋਵੇਗਾ ਓਹੀ ਜੋ ਵਿਧਾਤਾ ਨੂੰ ਪ੍ਰਵਾਨ ਹੈ। ਕੁਝ ਦਸ ਤਾਂ ਸਹੀ ਕਿ ਤੂੰ ਡਿਠਾ ਕੀ ਏ ?"

"ਮੈਂ ਜੋ ਕੁਝ ਡਿਠਾ ਏ ਓਹ ਡਾਢਾ ਭਿਆਨਕ ਏ। ਇਕ ਦਿਨ ਮੈਂ ਸਮਾਧੀ ਲਾਈ ਨਾਮ ਅਭਿਆਸ ਕਰ ਰਿਹਾ ਸਾਂ। ਮਨ ਆਪ ਜੀ ਦੇ ਧਿਆਨ ਵਿਚ ਮਗਨ ਸੀ। ਸੁਰਤ ਆਪ ਜੀ ਦੇ ਚਰਨਾਂ ਵਿਚ ਲੀਨ ਸੀ। ਅਚਾਨਕ ਇਕ ਕੜੱਕ ਜਿਹੇ ਦੀ ਅਵਾਜ਼ ਆਈ, ਮੈਂ ਬੇਸੁਧ ਜਿਹਾ ਹੋ ਕੇ ਕਿਸੇ ਹੋਰ ਦੁਨੀਆਂ ਵਿਚ ਹੀ ਪੁਜ ਗਿਆ। ਇਸ ਦੁਨੀਆਂ ਦੀਆਂ ਹੋਣ ਵਾਲੀਆਂ ਗੱਲਾਂ ਮੇਰੀਆਂ ਅੱਖੀਆਂ ਅਗੇ ਤਸਵੀਰਾਂ ਵਾਂਗ ਫਿਰਨ ਲੱਗ ਪਈਆਂ। ਮੈਂ ਕੀ ਵੇਖਦਾ ਹਾਂ ਕਿ ਤੇਰੇ ਕਈ ਲਾਡਲੇ ਫਾਂਸੀਆਂ ਤੇ ਚੜ੍ਹ ਰਹੇ ਹਨ। ਕਈ ਤੋਪਾਂ ਅੱਗੇ ਰੂੰ ਵਾਂਗ ਪਿੰਜੇ ਜਾਂਦੇ ਹੋਏ ਉਡ ਰਹੇ ਹਨ ਕਈਆਂ ਨੂੰ ਪਿੰਜਰੇ ਵਿਚ ਬੰਦ ਕੀਤਾ ਹੋਇਆ ਏ। ਮੇਰੇ ਦੇਵਤਾ ਸਰੂਪ, ਭਾਈ ਸਾਹਿਬ ਸਿੰਘ ਜੀ ਦੇ ਹੱਥਕੜੀ

*ਬਾਬਾ ਸਾਹਿਬ ਸਿੰਘ ਜੀ ਪਹਿਲਾਂ ਉਦਾਸੀ ਸਾਧੂ ਹੁੰਦੇ ਸਨ। ਆਪ ਪ੍ਰਸਿੱਧ ਅੰਮ੍ਰਿਤਸਰੀ ਸੰਤ ਬ੍ਰਹਮ ਬੂਟਾ ਜੀ ਦੇ ਵੱਡੇ ਚੇਲੇ ਸਨ, ਜਮਾਤ ਫੇਰਿਆਂ ਕਰਕੇ, ਆਪ ਸਤਿਗੁਰਾਂ ਦਾ ਜਸ ਸੁਣਕੇ ਚੇਲਿਆਂ ਸਮੇਤ ਸਿੰਘ ਸਜੇ। ਗੁਰੂ ਜੀ ਆਪ ਨੂੰ ਨਿਰਬਾਣ ਸਿੰਘ ਜੀ ਕਹਿਕੇ ਬੁਲਾਇਆ ਕਰਦੇ ਸਨ।

ਲੱਗੀ ਹੋਈਏ। ਚਾਰ ਗੋਰੇ ਨੰਗੀਆਂ ਤਲਵਾਰਾਂ ਲਈ ਉਹਨਾਂ ਦੇ ਅੱਗੇ ਹਨ ਅਤੇ ਚਾਰ ਪਿਛੇ। ਇਸੇ ਤਰ੍ਹਾਂ ਹੋਰ ਸੂਬਿਆਂ ਦਾ ਵੀ ਹਾਲ ਏ। ਜੇ ਇਹ ਨਜ਼ਾਰਾ ਏਥੇ ਹੀ ਬਸ ਹੋ ਜਾਂਦਾ ਤਾਂ ਕੋਈ ਏਡੀ ਚਿੰਤਾ ਨਹੀਂ ਸੀ। ਫਿਰ ਆਪ ਨੂੰ ਵੀ ਗੋਰੇ ਲੈ ਜਾਂਦੇ ਹਨ। ਸੰਗਤ ਦਰਸ਼ਨ ਲਈ ਵਿਆਕੁਲ ਹੈ। ਕੁਝ ਪਤਾ ਨਹੀਂ ਲਗਦਾ ਕਿ ਆਪ ਕਿਥੇ ਹੋ। ਪਿਛੋਂ ਭੈਣੀ ਸਾਹਿਬ ਨੂੰ ਲੁਟ ਲੁਟਾਕੇ ਪਾਣੀ ਹਾਂਡੇ ਤੀਕ ਮਿਟੀ ਪੁੱਟੀ ਜਾਂਦੀ ਏ। ਹਜ਼ੂਰ ਦੇ ਭਜਨ ਕਰਨ ਵਾਲੇ ਮੰਦਰ ਅੰਦਰ ਮਲੇਛ ਹੁਕਾ ਪਏ ਪੀ ਰਹੇ ਹਨ। ਪਿੰਡ ਪਿੰਡ ਸਿੰਘਾਂ ਦੀ ਨਿਗਰਾਨੀ ਲਈ ਪੁਲੀਸ ਬੈਠੀ ਏ। ਗੁਰਦੁਆਰੇ ਦੇ ਦਰਸ਼ਨ ਨਹੀਂ ਕੀਤੇ ਜਾ ਸਕਦੇ। ਸਿੰਘ ਕੱਠੇ ਹੋ ਕੇ ਭੋਗ ਨਹੀਂ ਪਾ ਸਕਦੇ। ਇਕ ਦਿਨ ਡਾਢੇ ਕਸ਼ਟਾਂ ਤੇ ਦੁਖਾਂ ਪਿਛੋਂ ਆਪ ਆ ਜਾਂਦੇ ਹੋ। ਸੰਗਤ ਨਾਲ ਬੇਅੰਤ ਹੈ। ਦਰਸ਼ਨ ਛਤਰ ਦੇ ਹੀ ਹੁੰਦੇ ਹਨ। ਮੈਂ ਜੋ ਕੁਝ ਡਿੱਠਾ ਏ ਓਹ ਦਸਣ ਵਿਚ ਨਹੀਂ ਆ ਸਕਦਾ। ਡਾਢਾ ਭਿਆਨਕ ਹੈ। ਅਤੀ ਦਰਦਨਾਕ ਹੈ।"

"ਹੀਰਾ ਸਿੰਘ ਜੀ, ਇਹਨਾਂ ਗੱਲਾਂ ਦਾ ਕੀ ਪਏ ਫਿਕਰ ਕਰਦੇ ਹੋ। ਇਹ ਤੇ ਮਾਮੂਲੀ ਗੱਲਾਂ ਹਨ। ਜਿਨਾ ਚਿਰ ਇਹ ਕਾਰ ਨਹੀਂ ਵਰਤਦੀ ਉਤਨਾ ਚਿਰ ਧਰਮ ਨਹੀਂ ਟੁਰਦਾ ਉਤਨਾ ਚਿਰ ਪਾਪ ਰਾਜ ਦਾ ਨਾਸ ਨਹੀਂ ਹੁੰਦਾ। ਓਨਾ ਚਿਰ ਭਾਰਤ ਗੁਲਾਮੀ ਦੇ ਬੰਧਨਾ ਤੋਂ ਆਜ਼ਾਦ ਨਹੀਂ ਹੋ ਸਕਦਾ। ਫਿਕਰ ਨਾ ਕਰੋ ਕਰਤਾਰ ਦੇ ਰੰਗ ਤਕੋ। ਜੋ ਕੁਝ ਹੋਵੇਗਾ ਚੰਗਾ ਹੀ ਹੋਵੇਗਾ। ਇਹ ਕਹਿਕੇ ਮੰਦ ਮੰਦ ਮੁਸਕਰਾਂਦੇ ਹੋਏ, ਸਤਿਗੁਰੂ ਸੱਚੇ ਪਾਤਸ਼ਾਹ ਜੀ, ਬਾਬੇ ਸਾਹਿਬ ਸਿੰਘ ਹੋਰਾਂ ਨੂੰ ਸੰਬੋਧਨ ਕਰਕੇ ਆਖਣ ਲੱਗੇ ਕਿ ਨਿਰਬਾਣ ਸਿੰਘ ਜੀ ਸੰਗਤਾਂ ਨੂੰ ਹੁਣੇ ਹੀ ਚਿੱਠੀਆਂ ਲਿਖ ਭੇਜੋ ਕਿ ਐਤਕਾਂ ਮਾਘੀ ਦਾ ਮੇਲਾ ਸ੍ਰੀ ਭੈਣੀ ਸਾਹਿਬ ਹੀ ਹੋਵੇਗਾ, ਸਭ ਸੰਗਤ, ਮਾਈ, ਭਾਈ, ਬੁਢਾ, ਬਾਲਾ, ਦਰਸ਼ਨ ਨੂੰ ਜ਼ਰੂਰ ਆਵੇ।"

"ਸਤਿ ਬਚਨ, ਦੀਨਾ ਨਾਥ"

੨.

ਸੰਮਤ ੧੯੨੯ ਬਿ: ਦੀਆਂ ਗੱਲਾਂ ਹਨ। ਸਿਆਲੇ ਦੇ ਦਿਨ ਹਨ। ਪੋਹ ਬੀਤ ਚੁਕਾ ਏ। ਸਰਦੀ ਜ਼ੋਰਾਂ ਤੇ ਹੈ। ਪਛੋਂ ਦੀ ਠੰਢੀ ਪੌਣ ਰੁਮਕਦੀ ਹੋਈ ਤ੍ਰਿਖੀ ਛੁਰੀ ਵਾਂਗ ਵਿਚੋਂ ਦੀ ਨਿਕਲਦੀ ਜਾ ਰਹੀ ਏ। ਹੱਡ ਕੜਕਵਾਂ ਪਾਲਾ ਏ। ਅਗਲੇ ਅੰਦਰਾਂ ਵਿਚ ਸੁਤੇ ਹੋਏ ਦੁਨੀਆਂ ਦੇ ਬੰਦੇ ਲੇਫਾਂ ਵਿਚੋਂ ਹੱਥ ਬਾਹਰ ਕੱਢਣਾ ਵੀ ਪਸੰਦ ਨਹੀਂ ਕਰਦੇ। ਭਾਵੇਂ ਅਜੇ ਰਾਤ ਦੇ ਦੋ ਹੀ ਵਜੇ ਹਨ, ਪਰ ਭੈਣੀ ਸਾਹਿਬ ਵਿਚ ਇਸ ਵੇਲੇ ਵੀ ਹਜ਼ਾਰਾਂ ਪ੍ਰੀਤਮ ਦੇ ਚਰਨ ਪ੍ਰਸਨ ਆਏ ਪ੍ਰੇਮੀ ਬਿਸਤਰਿਆਂ ਵਿਚੋਂ ਉੱਠ ਬੈਠੇ ਹਨ। ਜਿਨ੍ਹਾਂ ਦੇ ਦਿਲ ਪਿਆਰੇ ਦੀ ਯਾਦ ਵਿਚ ਮਗਨ ਹਨ। ਜਿਨਾਂ ਨੂੰ ਨੀਂਦਰ ਨਾਲ ਪਿਆਰ ਨਹੀਂ। ਜਿਨ੍ਹਾਂ ਦੀ ਆਲਸ ਨਾਲ ਆਸ਼ਕੀ ਨਹੀਂ। ਜਿਨਾਂ ਦੀ ਦੁਨੀਆਵੀ ਭੋਗਾਂ ਨਾਲ ਪ੍ਰੀਤੀ ਨਹੀਂ, ਓਹ ਕਈ ਪ੍ਰੇਮੀ ਹੱਥਾਂ ਵਿਚ ਗੜਵੇ ਡੋਰੀਆਂ ਫੜੀ ਖੂੰਹਾਂ ਤੇ ਖਲੋਤੇ ਅਵਾਜ਼ ਦੇ ਰਹੇ ਹਨ ਕਿ "ਆਓ, ਖਾਲਸਾ ਜੀ! ਅਸ਼ਨਾਨ ਕਰੋ, ਨਾਮ ਜਪੋ। ਇਹ ਸੌਣ ਦਾ ਵੇਲਾ ਨਹੀਂ ਜੇ। ਮਨੁੱਖਾ ਡਾਢੇ ਪੂਰਬਲੇ ਪੁੰਨਾਂ ਦੇ ਪ੍ਰਤਾਪ ਹੱਥ ਆਇਆ ਏ। ਉੱਠ ਉੱਦਮ ਧਾਰੋ ਅਤੇ ਅਸ਼ਨਾਨ ਕਰਕੇ ਕੀਰਤਨ ਦਾ ਰੰਗ ਮਾਣੋ।" ਕਈ ਪ੍ਰੇਮੀ ਦਾਤਣਾਂ ਲਈ ਫਿਰ ਰਹੇ ਹਨ।

ਸ੍ਰੀ ਭੈਣੀ ਸਾਹਿਬ ਦੇ ਖੂਹਾਂ ਤੇ ਗਹਿਮਾਂ ਗਹਿਮ ਹੈ। ਅਸ਼ਨਾਨ ਲਈ ਇਕ ਦੂਜੇ ਤੇ ਅੱਗੇ ਵਧਣ ਲਈ, ਤਿਆਰ ਖਲੋਤਾ ਏ। ਸਭ ਸਕੇਸ਼ ਅਸ਼ਨਾਨ ਪਏ ਕਰਦੇ ਹਨ ਉਹਨਾਂ ਨੂੰ ਨਾ ਪਾਲੇ ਦਾ ਪਾਲਾ ਏ, ਨਾ ਨਮੂਨੀਏ ਦਾ ਖੌਫ ਏ। ਉਹ ਆਪਣੀ ਧੁਨ ਵਿਚ ਮਸਤ ਹਨ। ਉਹ ਆਪਣੇ ਧਿਆਨ ਵਿਚ ਮਗਨ ਹਨ। ਉਹ ਆਪਣੀ ਕਾਰ ਵਿਚ ਬੇ ਪ੍ਰਵਾਹ ਹਨ ਉਹਨਾਂ ਨੂੰ ਇਕੋ ਚਾਹ ਏ ਪਿਆਰੇ ਦੇ ਹੁਕਮ ਦੀ ਪਾਲਣਾ ਦੀ। ਉਹਨਾਂ ਦੀ ਇਕੋ ਸਧਰ ਏ ਪਿਆਰੇ ਦੀ ਪ੍ਰਸੰਨਤਾ ਦੀ। ਉਹ ਸਦਾ ਇਸੇ ਸਦਾ ਨਾਲ ਅਸਮਾਨ ਗੁੰਜਾਂਦੇ ਹਨ ਕਿ 'ਰਾਜ਼ੀ ਹੈਂ ਹਮ ਉਸੀ ਪੈ ਜੋ ਤੇਰੀ ਰਜ਼ਾ ਹੈ।'

ਸਭ ਸੰਗਤ ਅਸ਼ਨਾਨ ਕਰ ਚੁਕਦੀ ਏ। ਦੀਵਾਨ ਸਜ ਜਾਂਦਾ ਏ। ਭਾਰਤ ਰਖਕ, ਸਿੱਖੀ ਬਾਗ ਦੇ ਮਾਲੀ, ਸੁਤੰਤਰਤਾ ਦੇ ਆਸ਼ਕ, ਸ੍ਰੀ ਸਤਿ ਗੁਰੂ ਰਾਮ ਸਿੰਘ ਜੀ ਦੀਵਾਨ ਵਿਚ ਚੌਕੜਾ ਮਾਰ ਪਦਮਾਸਨ, ਜਮਾ ਕੇ ਬੈਠ ਜਾਂਦੇ ਹਨ। ਦੁਆਲੇ ਸੂਬੇ ਬੈਠੇ ਇੰਞ ਸੋਭਦੇ ਹਨ ਜਿਵੇਂ ਪੂਰਨਮਾਸ਼ੀ ਦੇ ਚੰਨ ਦੇ ਦੁਆਲੇ ਤਾਰੇ। ਜਿਵੇਂ ਭਗਵਾਨ ਵਿਸ਼ਨੂੰ ਦੇ ਦੁਆਲੇ ਦੇਵ ਮੰਡਲ। ਭਾਈ ਤਾਰਾ, ਭਾਈ ਮਾਲੀ, ਭਾਈ ਖੁਸ਼ਾਲੀ, ਭਾਈ ਦਿੜ੍ਹ, ਭਾਈ ਫਕੀਰੀਆ, ਭਾਈ ਪ੍ਰੇਮ ਸਿੰਘ, ਭਾਈ ਲਾਭ ਸਿੰਘ, ਭਾਈ ਅਤਰ ਸਿੰਘ ਆਦਿ ਰਾਗੀ ਤੇ ਰਬਾਬੀ ਤਾਊਸ ਤੇ ਸਰੰਦੇ ਸੁਰ ਕਰਕੇ ਆਸਾ ਜੀ ਦੀ ਵਾਰ ਕੀਰਤਨ ਆਰੰਭ ਕਰ ਦਿੰਦੇ ਹਨ। ਆਹਾ! ਇਸ ਕੀਰਤਨ ਦੀ ਮਹਿਮਾ ਕੌਣ ਦਸੇ। ਜਿੰਨਾਂ ਨੇ ਇਹ ਦੈਵੀ ਕੀਰਤਨ ਸੁਣਿਆ ਏ, ਜਿੰਨਾਂ ਦੇ ਇਸ ਇਲਾਹੀ ਸਦ ਦੀ ਧੁਨਿ ਕੰਨੀ ਪਈ ਏ, ਉਹ ਅਜ ਵੀ ਇਸਦੀ ਯਾਦ ਨਾਲ ਹੀ ਰਤੇ ਜਾਂਦੇ ਹਨ। ਵਜਦ ਵਿਚ ਆ ਜਾਂਦੇ ਹਨ। ਉਹਨਾਂ ਦੀ ਮਸਤੀ ਅਜ ਤੀਕ ਨਹੀਂ ਲੱਥੀ। ਉਹਨਾਂ ਦੇ ਕੰਨਾਂ ਵਿਚ ਅਜ ਵੀ ਏਹ ਗੂੰਜ ਸੁਣਾਈ ਪਈ ਦਿੰਦੇ ਏ।

"ਸਬਦ ਤਾਲ ਸੋ ਸਮਸਰ ਹੋਵੈ।
ਬੇਧਤ ਰਿਦਾ ਪਾਪ ਗਨ ਖੋਵੈ।

ਕਿਤੋ ਛੁਡਾਵਤ ਦੁਨੀਆਂ ਪਾਸਾ।
ਸਾਚੇ ਪੰਥ ਚਲਾਵੈ ਖਾਸਾ।

ਗੁਰੂ ਰਾਮ ਸਿੰਘ ਬੀਚ ਸੁਹੰਤੇ।
ਤਾਰਕ ਜਗ ਰਟਾਵੈ ਮੰਤੇ।

ਐਸੀ ਮੌਜ ਫੌਜ ਕੇ ਵਾਲੀ।
ਮਸਤ ਗੰਭੀਰ ਤਥਾ ਲੌਬਾਲੀ।

ਮਾਨੋ ਏਹ ਵੈਕੁੰਠ ਸਥਾਨ।
ਬੈਠੇ ਆਰ ਵਿਸਨੁ ਭਗਵਾਨ।

ਜੋੜੀ ਤਾਊਸਨ ਕੀ ਧੁਨਿ ਲਾਗੀ।
ਸਬਦ ਪੜਤ ਹੋਵਤ ਵੈਰਾਗੀ।

ਗੁਰੂ ਨਾਨਕ ਕੀ ਅੰਮ੍ਰਿਤ ਬਾਣੀ।
ਬਾਣੀ ਸਭ ਹੂ ਕੋ ਮਨ ਭਾਣੀ।

ਭਾਣੀ ਜਿਨ ਨਿਸਚੇ ਕਰ ਜਾਣੀ
ਜਾਣੀ ਛੂਟੀ ਕਾਣ ਜਮਾਣੀ।

ਮਾਣੀ ਮੌਜ ਤਿਨੈ ਮੁਕਤਾਣੀ।
ਤਾਣੀ ਸਿਖਨ ਭੇਤ ਵਖਾਣੀ।

ਨਿਰਬਾਣੀ ਜਾਣੀ ਗੁਣ ਖਾਣੀ।
ਗੁਣ ਖਾਣੀ ਸਤਿਗੁਰ ਸੁਖ ਦਾਣੀ।

ਦਾਣੀ ਚਾਰ ਵਥ ਮਹਾਰਾਣੀ।
ਰਾਣੀ ਦੂਰਬੁਧ ਕਰੇ ਸਿਆਣੀ।

ਆਣੀ ਜਿਨ ਨਿਸਚੇ ਮਨ ਠਾਣੀ।
ਠਾਣੀ ਮਿਲੇ ਸੁ ਸਾਰਿਗ ਪਾਣੀ।

ਪਾਣੀ ਸਮ ਲੂੰ ਲੂੰ ਵਿਚ ਧਾਣੀ।
ਜੋ ਬਾਣੀ ਪੜ੍ਹ ਹੈ ਸਹਿ ਪ੍ਰੇਮਾ।
ਪੜਤ ਸੁਣਤ ਜਾਕੋ ਲਹਿ ਖੇਮਾ।

(ਸ੍ਰੀ ਸਤਿਗੁਰੂ ਬਿਲਾਸ। ਸੰਤ ਧਿਆਨ ਸਿੰਘ ਜੀ ਕ੍ਰਿਤ)

ਸੰਗਤ ਸਭ ਥਾਓਂ ਥਾਈਂ ਸਜੀ ਹੋਈ ਏ। ਸੁਰਤ ਸ਼ਬਦ ਦੇ ਅਭਿਆਸ ਵਿਚ ਲੀਨ ਏ। ਨਾਮ ਅੰਮ੍ਰਿਤ ਵਰਸ ਰਿਹਾ ਏ। ਗੁਰੂ ਸਿਖ ਚਾਤ੍ਰਿਕ ਖੀਵੇ ਹੋ ਰਹੇ ਹਨ। ਕਈ ਲਖ ਦਾ ਭੀੜ ਭੜੱਕਾ ਹੈ। ਖਾਲਸੇ ਦਾ ਅਰੂਜ ਅਦੁਤੀ ਏ।

ਹੌਲੀ ਹੌਲੀ ਪੂਰਬ ਦਿਸ਼ਾ ਤੋਂ ਊਸ਼ਾ ਦੇਵੀ, ਦਿਨ ਦੇ ਬਾਦਸ਼ਾਹ ਦੇ ਸੁਆਗਤ ਲਈ ਲਾਲ ਬਨਾਤ ਦੀ ਵਛਾਈ ਕਰ ਦਿੰਦੀ ਏ, ਔਹ ਤਕੋ! ਸੂਰਜ ਭਗਵਾਨ ਆਪਣੇ ਤਖਤੇ ਤਾਊਸ ਤੇ ਆ ਬਰਾਜੇ ਹਨ। ਪਰ ਡਾਢੇ ਬੇਸ਼ਾਨੇ ਜਿਹੇ। ਜਿਵੇਂ ਪੱਛਮੀ ਸਭਿਅਤਾ ਦੀ ਚਕਾਚੌਂਧ ਵਿਚ ਭਾਰਤੀ ਸਾਦਗੀ।

ਆਸਾ ਜੀ ਦੀ ਵਾਰ ਦਾ ਭੋਗ ਪੈ ਜਾਂਦਾ ਏ। ਅਰਦਾਸ ਹੁੰਦੀ ਏ। 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਗਗਨ ਭੇਦੀ ਜੈਕਾਰੇ ਗਜਾ ਸੰਗਤ ਫਿਰ ਥਾਂਓ ਥਾਈਂ ਸਜ ਜਾਂਦੀ ਏ।

ਸ੍ਰੀ ਮਾਨ ਸਰਦਾਰ ਭਗਵਾਨ ਸਿੰਘ* ਜੀ ਚੋਬਦਾਰ ਨੇ ਅਵਾਜ਼ ਦਿੱਤੀ ਕਿ–"ਆਓ ਖਾਲਸਾ ਜੀ ਜਿਸਨੇ ਕੋਈ ਅਰਜ ਕਰਨੀ ਹੋਵਏ। ਆਓ ਜਿਸਨੇ ਸਤਿਗੁਰ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਕੋਈ ਦੁਖ, ਸੁਖ, ਕੋਈ ਵੇਦਨ, ਕਹਿਣੀ ਹੋਵੇ। ਇਹ ਸੱਚੇ ਪਾਤਸ਼ਾਹ ਦਾ ਦਰਬਾਰ ਏ। ਇਹ ਮੁਕਤ ਭੁਗਤ ਦੀ ਸਰਕਾਰ ਏ।"

ਇਹ ਅਵਾਜ਼ਾਂ ਸੁਣ ਕੇ ਇਕ ਸੁੰਦਰ ਡੀਲ ਡੌਲ, ਅਤੇ ਭਰਵਾਂ ਚਿਹਰਾ, ਰੋਹਬਦਾਰ ਅੱਖੀਆਂ ਵਾਲਾ ਸਿੱਖ ਹੱਥ ਜੋੜਕੇ ਆ ਹਾਜਰ ਹੋਇਆ। ਕਹਿਣ ਲੱਗਾ–

"ਗ੍ਰੀਬਨਿਵਾਜ ਮੇਰੀ ਇਕ ਅਰਜ ਏ।"

"ਦਸੋ, ਸਾਧ ਸੰਗਤ ਕਲਪ ਬ੍ਰਿਛ ਏ, ਇਛਾ ਪੂਰਕ ਏ।"

ਸ੍ਰੀ ਗੁਰੂ ਜੀ ਕਿਹਾ।

"ਦੀਨ ਦਿਆਲ, ਮੈਂ ਗੁਰਮੁਖ ਸਿੰਘ ਨਾਮੀ ਜ਼ਿਮੀਂਦਾਰ ਫਰਵਾਹੀ ਰਾਜ ਮਲੇਰ ਕੋਟਲੇ ਦਾ ਰਹਿਣ ਵਾਲਾ ਹਾਂ। ਪਿੰਡ ਦਾ ਨੰਬਰਦਾਰ ਹਾਂ। ਮੈਂ ਪਿੰਡ ਦਾ ਮਾਮਲਾ ਤਾਰਨ ਕੋਟਲੇ ਨੂੰ ਆ ਰਿਹਾ ਸਾਂ। ਰਸਤੇ ਵਿਚ ਇਕ ਕਰੂੰਜੜਾ ਬੈਲ ਤੇ ਮੂਲੀਆਂ ਲਦੀ ਜਾਂਦਾ ਮਿਲਿਆ। ਭਾਰ ਚੋਖਾ ਸੀ। ਕਰੂੰਜੜਾ ਆਪ ਵੀ ਉੱਤੇ ਬੈਠਾ ਸੀ। ਬਲਦ ਮਾੜਾ ਤੇ ਭਾਰ ਨਾਲ ਔਖਾ ਸੀ। ਟੁਰ ਨਹੀਂ ਸੀ ਸਕਦਾ। ਮੈਂ ਕਿਹਾ ਮੀਆਂ ਭਾਰ ਅੱਗੇ ਹੀ ਕਾਫੀ ਏ ਤੂੰ ਉਤਰਕੇ ਟੁਰ। ਉਸ ਨਾ ਅਗਾ ਡਿੱਠਾ ਨਾ ਤਗਾ ਮੈਨੂੰ ਪੰਜ ਸੱਤ ਗਾਲਾਂ ਸੁਣਾ ਦਿੱਤੀਆਂ। ਆਖਣ ਲੱਗਾ ਕਿ 'ਕਾਫਰਾ ਸਿਖੜਿਆ ਇਸ ਮੁਸਲਮ ਰਾਜ ਵਿਚ ਦਸਤੰਦਾਜ਼ੀ ਕਰਨ ਦਾ ਤੇਰਾ ਕੀ ਕੰਮ, ਸਾਡਾ ਜੋ ਜੀ ਆਵੇ ਅਸੀਂ ਕਰਾਂਗੇ। ਤੈਨੂੰ ਇਸ ਗੱਲ ਨਾਲ ਕੀ ਮੈਂ ਹੁਣੇ ਇਸ ਬਲਦ ਨੂੰ ਜ਼ਿਬ੍ਹਾ ਕਰਾਂਦਾ

*ਸ੍ਰੀ ਮਾਨ ਸਰਦਾਰ ਭਗਵਾਨ ਸਿੰਘ ਜੀ, ਫਤੇਵਾਲ, ਜ਼ਿਲ੍ਹਾ ਅੰਮ੍ਰਿਤਸਰ ਤਾਸੀਲ ਅਜਨਾਲਾ ਦੇ ਵਸਨੀਕ ਆਹੂਲਵਾਲੀਆ ਖਾਨਦਾਨ ਦੇ ਰਤਨ, ਰਾਈਸ ਸਨ ਆਪ ਆਪਣੀ ਪ੍ਰਸੰਨਤਾ ਨਾਲ ਚੋਬਦਾਰੀ ਦੀ ਸੇਵਾ ਕੀਤਾ ਕਰਦੇ ਸਨ। ਆਪ ਸਤਿਗੁਰਾਂ ਦੇ ਸੂਬੇ ਵੀ ਸਨ।

ਹਾਂ, ਮੈਂ ਵੇਖਾਂਗਾ ਕਿ ਤੂੰ ਮੈਨੂੰ ਹਟਾਨ ਵਾਲਾ ਹੁੰਦਾ ਕੌਣ ਏਂ' ਇਸ ਤਰ੍ਹਾਂ ਝਗੜਦਿਆਂ ਝਗੜਾਂਦਿਆਂ ਕੋਟਲਾ ਆ ਗਿਆ। ਰੌਲਾ ਸੁਣਕੇ ਹੋਰ ਮੁਸਲਮਾਨ ਆ ਗਏ। ਉਹ ਸਾਨੂੰ ਦੋਹਾਂ ਨੂੰ ਕੁਟਵਾਲੀ ਲੈ ਗਏ। ਬੈਲ ਵੀ ਨਾਲ ਸੀ। ਕੁਤਵਾਲ ਨੂੰ ਮੈਂ ਸੱਚ ਸੱਚ ਜਾ ਬਿਆਨ ਕੀਤਾ, ਬਜਾਇ ਇਸ ਗੱਲ ਦੇ ਕਿ ਕੁਤਵਾਲ ਕਰੂੰਜੜੇ ਨੂੰ ਕੁਝ ਆਖਦਾ ਅਤੇ ਇਨਸਾਫ ਕਰਦਾ, ਉਸ ਤਅੱਸਬੀ ਨੇ ਕਾਜੀ ਨੂੰ ਸਦ ਸਗੋਂ ਮੇਰੇ ਸੌਂਹੇ ਹੀ ਓਹ ਬੈਲ ਹਲਾਲ ਕਰਵਾ ਦਿੱਤਾ। ਮੇਰਾ ਬੜਾ ਜੀ ਕਰੇ ਕਿ ਮੈਂ ਏਥੇ ਹੀ ਸ਼ਹੀਦ ਹੋ ਜਾਵਾਂ ਪਰ ਮੇਰਾ ਵਸ ਕੁਝ ਨਾ ਚੱਲੇ। ਮੈਂ ਮਾਮਲਾ ਵੀ ਨਾ ਤਾਰਿਆ। ਮੈਂ ਹਜੂਰ ਦੀ ਸ਼ਰਨ ਆਇਆ ਹਾਂ ਤੇ ਇਨਸਾਫ ਚਾਹਨਾ ਹਾਂ। ਮੈਂ ਇਹ ਮਾਜਰਾ, ਭਾਈ ਹੀਰਾ ਸਿੰਘ ਜੀ ਤੇ ਲਹਿਣਾ ਸਿੰਘ ਜੀ ਮਸਤਾਨਿਆਂ ਨੂੰ ਵੀ ਸੁਣਾ ਚੁੱਕਾ ਹਾਂ।"

ਅਜੇ ਭਾਈ ਗੁਰਮੁਖ ਸਿੰਘ ਜੀ ਅਰਜ ਕਰ ਹੀ ਰਹੇ ਸਨ ਕਿ ਇਕ ਹੋਰ ਭਾਈ ਸੋਭਾ ਸਿੰਘ ਜੀ ਨਾਮੀਂ ਰਬੋਂ ਨਗਰ ਦੇ ਸਿੱਖ ਨੇ ਕਿਹਾ ਕਿ—

ਸੱਚੇ ਪਾਤਸ਼ਾਹ ਜੀ! ਭਾਈ ਗੁਰਮੁਖ ਸਿੰਘ ਜੀ ਨੇ ਜੋ ਕੁਝ ਕਿਹਾ ਏ, ਕੋਟਲੇ ਦੇ ਪਠਾਣਾਂ ਤੇ ਰੋੜਾਂ ਦੇ ਜੁਰਮ ਇਸ ਨਾਲੋਂ ਬਹੁਤ ਜ਼ਿਆਦਾ ਵਧੇ ਹੋਏ ਹਨ। ਜਿਥੇ ਦੋ ਦੋ ਸੌ ਰਾਮ ਗਊਆਂ ਦੀ ਡਾਰ ਫਿਰਦੀ ਸੀ ਅੱਜ ਉਥੇ ਇਕੜ ਦੁਕੜ ਗਊ ਫਿਰਦੀ ਵੀ ਨਜ਼ਰ ਨਹੀਂ ਆਉਂਦੀ। ਸਭ ਗਊਆਂ ਫੜਕੇ ਖਾ ਗਏ ਹਨ। ਹਿੰਦੂ-ਸਿੱਖਾਂ ਦੀ ਸੁਣਦਾ ਕੋਈ ਨਹੀਂ। ਡਾਢਾ ਪਾਪ ਵਰਤ ਰਿਹਾ ਏ। ਜਿਸ ਨੂੰ ਆਪ ਤੋਂ ਦੂਜਾ ਕੋਈ ਵੀ ਨਹੀਂ ਰੋਕ ਸਕਦਾ। ਇਸ ਲਈ-

"ਯਹੀ ਆਸ ਪੂਰਨ ਕਰੋ ਤੁਮ ਹਮਾਰੀ।
ਮਿਟੇ ਕਸ਼ਟ ਗਊਅਨ ਛੁਟੇ ਖੇਦ ਭਾਰੀ।
ਯਹੀ ਬੇਨਤੀ ਖਾਸ ਹਮਰੀ ਸੁਣੀ ਜੈ
ਅਸੁਰ ਮਾਰ ਕਰ ਰਛ ਗਊਅਨ ਕਰੀਜੈ।"

ਦੀਨ ਦਯਾਲ ਮੇਹਰ ਕਰੋ ਤੇ ਕੋਈ ਅਜੇਹਾ ਉਪਾ ਦਸੋ ਜਿਸ ਕਰਕੇ ਗਊ ਘਾਤ ਦਾ ਦੁਖ ਮਿਟੇ।

ਅਰਜਾਂ ਸੁਣਕੇ ਗੁਰੂ ਜੀ ਬਚਨ ਕੀਤਾ, ਕਿ "ਖਾਲਸਾ ਜੀ ਪਾਪ ਦਾ ਬੇੜਾ ਭਰ ਚੁਕਾ ਏ। ਹੁਣ ਡੁਬਣ ਵਾਲਾ ਹੀ ਹੈ, ਤੁਸੀਂ ਧੀਰਜ ਧਰੋ ਅਤੇ ਸ਼ਾਂਤੀ ਰਖੋ। ਭਜਨ ਕਰੋ, ਕਰਤਾਰ ਨੂੰ ਆਪਣੇ ਜੀਆਂ ਦਾ ਆਪ ਫਿਕਰ ਹੈ। ਓਹ ਗਊ ਗਰੀਬ ਦਾ ਦੁਖ ਆਪ ਹੀ ਦੂਰ ਕਰੇਗਾ।"

ਗੁਰੂ ਜੀ ਦੇ ਇਹ ਵਾਕ ਸੁਣਕੇ ਦੂਜੇ ਸਿਖ ਤੇ ਸਭ ਚੁਪ ਹੋ ਗਏ ਪਰ ਬਾਬਾ ਹੀਰਾ ਸਿੰਘ ਜੀ ਤੇ ਲਹਿਣਾ ਸਿੰਘ ਜੀ ਆਖਣ ਲੱਗੇ ਕਿ—"ਸੱਚੇ ਪਾਤਸ਼ਾਹ ਗਊ ਗਰੀਬ ਦਾ ਦੁਖ ਓਨਾਂ ਚਿਰ ਦੂਰ ਨਹੀਂ ਹੋ ਸਕਦਾ ਜਿੰਨਾਂ ਚਿਰ ਖਾਲਸੇ ਦੇ ਸੀਸ ਨਹੀਂ ਲਗਦੇ। ਸਾਨੂੰ ਆਗਿਆ ਦਿਓ ਤਾਂ ਕਿ ਅਸੀਂ ਗਊ ਗਰੀਬ ਦਾ ਦੁਖ ਦੂਰ ਕਰੀਏ ਅਤੇ ਧਰਮ ਤੋਂ ਕੁਰਬਾਨ ਹੋਈਏ। ਸਾਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦਰਸ਼ਨ ਦੇ ਕੇ ਹੁਕਮ ਕਰ ਰਹੇ ਹਨ ਕਿ ਜਾਓ ਕੋਟਲੇ ਵਿਚ ਸ਼ਹੀਦ ਹੋ ਕੇ ਮਲੇਛ ਰਾਜ ਦੀ ਜੜ੍ਹ ਖੋਖਲੀ ਕਰੋ। ਜਾਓ ਧਰਮ ਤੇ ਸ਼ਹੀਦੀ ਪ੍ਰਾਪਤ ਕਰੋ।"

ਇਹ ਬਚਨ ਸੁਣਕੇ ਸਰਕਾਰ ਕੁਝ ਸੋਚਣ ਲੱਗ ਪਏ, ਫਿਰ ਕੁਝ ਰੰਗ ਜਿਹੇ ਵਿਚ ਹੋ ਕੇ ਆਖਣ ਲੱਗੇ ਕਿ "ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਦੇ ਹੁਕਮ ਅੱਗੇ ਮੇਰਾ ਕੋਈ ਜੋਰ ਨਹੀਂ। ਮੈਂ ਕੋਈ ਰੁਕਾਵਟ ਨਹੀਂ ਪਾ ਸਕਦਾ। ਜੋ ਜੀ ਆਵੇ ਕਰੋ। ਆਪਣੀ ਕਾਰ ਦੇ ਤੁਸੀਂ ਆਪ ਹੀ ਜ਼ੁੰਮੇਵਾਰ ਹੋ ਪਰ ਮੇਰੀ ਅਜੇ ਮਰਜੀ ਅਜਿਹਾ ਕਰਨ ਦੀ ਨਹੀਂ।"

ਇਹ ਬਚਨ ਕਰਕੇ ਸਾਹਿਬ ਦੀਵਾਨ ਵਿਚੋਂ ਉੱਠ ਖਲੋਤੇ ਅਤੇ ਦਰਬਾਰ ਬਰਖਾਸਤ ਹੋ ਗਿਆ।

੩.

"ਲੱਖਾ ਸਿੰਘ ਜੀ, ਮਸਤਾਨਿਆਂ ਦਾ ਕੀ ਹਾਲ ਏ ?" ਸ੍ਰੀ ਗੁਰੂ ਜੀ ਨੇ ਪੁੱਛਿਆ।

"ਦੀਨਾ ਨਾਥ ਬੜਾ ਰੌਲਾ ਏ। ਭਾਈ ਗੁਰਮੁਖ ਸਿੰਘ ਜੀ ਦੇ ਸੌਂਹੇਂ ਬੈਲ ਦੇ ਜਿਬ੍ਹਾ ਕਰ ਦੇਣ ਕਰਕੇ ਬੜਾ ਜੋਸ਼ ਫੈਲ ਗਿਆ ਏ। ਮਸਤਾਨੇ ਮਰਨ ਮਾਰਨ ਤੇ ਤੁਲੇ ਹੋਏ ਬੈਠੇ ਨੇ।"

"ਦਸੋ ਫਿਰ ਕੀ ਉਪਾ ਕਰੀਏ ?"

"ਦੀਨ ਦਯਾਲ, ਤੇਰੀਆਂ ਤੂੰਹੇਂ ਜਾਣੇਂ, ਅਸੀਂ ਅਲਪਗ ਜੀਵ ਤੇਰੀ ਕਾਰ ਨੂੰ ਕੀ ਸਮਝ ਸਕਦੇ ਹਾਂ ਅਤੇ ਕੀ ਕਹਿ ਸਕਦੇ ਹਾਂ। ਮਸਤਾਨਿਆਂ ਦਾ ਜੋਸ਼ ਵੇਖ ਅਸੀਂ ਆਪ ਪਏ ਹੈਰਾਨ ਹੁੰਦੇ ਹਾਂ ਕਿ ਇਹਨਾਂ ਨੂੰ ਮੌਤ ਦਾ ਉੱਕਾ ਹੀ ਕੋਈ ਭੈ ਨਹੀਂ, ਇਹ ਜਾਣਦੇ ਬੁਝਦੇ ਹੋਏ ਪਹਾੜ ਨਾਲ ਮੱਥਾ ਡਾਹਣ ਚਲੇ ਹਨ। ਮਾਈ ਇੰਦ ਕੌਰ ਹੇਂਢਾਏ ਵਾਲੀ ਦੇ ਹੱਥ ਸ਼ਹੀਦੀ ਝੰਡਾ ਏ। ਮਾਈ ਦੀ ਬਾਣੀ ਵਿਚ ਤੇਜ ਏ, ਸ਼ਬਦਾਂ ਵਿਚ ਜਾਦੂ ਏ, ਜਬਾਨ ਵਿਚ ਤਾਸੀਰ ਏ। ਬੋਲੇ ਵਿਚ ਖਾਸ ਅਸਰ ਏ। ਬੜੇ ਬੜੇ ਡਰਾਕਲ ਤੇ ਕਾਇਰ ਮਾਈ ਦੇ ਵਾਕਾਂ ਤੇ ਅਮਲ ਕਰਕੇ ਸ਼ਹੀਦੀ ਝੰਡੇ ਹੇਠ ਆ ਜਾਂਦੇ ਹਨ। ਮਾਈ ਜਦੋਂ ਆਂਹਦੀਏ ਕਿ—ਆਓ ਖਾਲਸਾ ਜੀ, ਜਿਸ ਧਰਮ ਜਹਾਜ ਤੇ ਸਵਾਰ ਹੋਣਾ ਏ। ਆਓ ਜਿਸ ਗਊ ਗਰੀਬ ਪਿਛੇ ਸ਼ਹੀਦੀ ਪਾਣੀ ਏ। ਆਓ ਜਿਸ ਭਾਰਤ ਦੀ ਅਜ਼ਾਦੀ ਹਿਤ ਜਾਨ ਵਾਰਨੀ ਏ। ਆਓ ਜਿਸ ਦੇਸ਼, ਧਰਮ, ਤੋਂ ਫਾਂਸੀਆਂ ਦੇ ਝੂਟੇ

ਲੈਣੇ ਹਨ। ਤਦ ਦਲਾਂ ਦੇ ਦਲ ਇਕ ਵਾਰ ਹੀ ਕਹਿ ਉਠਦੇ ਹਨ ਕਿ ਅਸੀਂ ਤਿਆਰ ਹਾਂ। ਜਿਥੇ ਚਾਹੋ ਜੀ ਲੈ ਚਲੋ, ਸਾਨੂੰ ਪ੍ਰਾਣਾਂ ਦਾ ਕੋਈ ਮੋਹ ਨਹੀਂ, ਸਾਡਾ ਸਰੀਰ ਨਾਲ ਕੋਈ ਸੀਰ ਨਹੀਂ। ਅਸੀਂ ਗਊ ਗ੍ਰੰਥ ਦੇ ਗਲ ਤੇ ਛੁਰੀ ਫਿਰਦੀ ਨਹੀਂ ਵੇਖ ਸਕਦੇ। ਅਸੀਂ ਜਾਂ ਮਰ ਜਾਵਾਂਗੇ ਅਤੇ ਜਾਂ ਭਾਰਤ ਨੂੰ ਸੁਤੰਤਰ ਕਰ ਦਿਆਂਗੇ—ਨਾਥ, ਅਸੀਂ ਸਮਝਦੇ ਸਾਂ ਕਿ ਇਹ ਮੁਠੀ ਭਰ ਮਸਤਾਨੇ ਚੀਜ ਹੀ ਕੀ ਹਨ ਪਰ ਅਜ ਤੇ ਅਕਾਲ ਬੁੰਗੇ ਤਿਲ ਧਰਨ ਨੂੰ ਵੀ ਥਾਂ ਨਹੀਂ ਸੀ, ਅੱਜ ਤੇ ਸੈਂਕੜੇ ਜ਼ਬਾਨਾਂ ਵਿਚੋਂ ਇਕ ਹੀ ਅਵਾਜ਼ ਆਉਂਦੀ ਸੀ—

ਖਖਾ ਖਾਲਸੇ ਬੈਠ ਸਲਾਹ ਕੀਤੀ
ਲਿਖਨ ਚਿੱਠੀਆਂ ਨਾਲ ਵਧਾਈਆਂ ਦੇ।
ਅਸਾਂ ਧਰਮ ਉੱਤੋਂ ਤੇਗ ਚਕਨੀ ਏ
ਧਰਮ ਰਖਦੇ ਨੀ ਪੁੱਤਰ ਮਾਈਆਂ ਦੇ।
ਹਿੰਦੂ ਕੋਈ ਨਾ ਇਸ ਵਿਚ ਦਖਲ ਦੇਵੇ
ਅਸੀਂ ਕਰਣੇ ਮੂੰਡ ਕਸਾਈਆਂ ਦੇ।
ਜਿਥੇ ਸਿੰਘ ਸਰਦਾਰ ਜਗੀਰ ਵਾਲੇ
ਉਥੇ ਚਿੱਠੀਆਂ ਲਿਖ ਪੁਚਾਈਆਂ ਦੇ।

(ਪੈਂਤੀਸ ਅਖਰੀ ਬਾਬਾ ਕਾਲਾ ਸਿੰਘ ਜੀ ਗਯਾਨੀ)

ਅਸੀਂ ਬੜਾ ਜਤਨ ਕੀਤਾ, ਬੜਾ ਸਮਝਾਇਆ ਪਰ ਸਾਡੇ ਸਮਝਾਣ ਦਾ ਕੋਈ ਵੀ ਅਸਰ ਨਹੀਂ ਹੋਇਆ। ਦੀਨ ਦਿਆਲ, ਇਹ ਵਿਦੇਸ਼ੀ ਗੋਰੇ ਅੱਗੇ ਹੀ ਖਾਲਸੇ ਤੇ ਦੰਦ ਪੀਹਦੇ ਹਨ ਕਿਤੇ ਅਜਿਹਾ ਨਾ ਹੋਵੇ ਜੋ ਇਹਨਾਂ ਦੀਆਂ ਦਿੱਤੀਆਂ ਸਾਨੂੰ ਖੋਹਲਣੀਆਂ ਪੈ ਜਾਣ।"

"ਭਾਈ ਲੱਖਾ ਸਿੰਘ ਜੀ, ਫਿਕਰ ਨਾ ਕਰੋ, ਜੋ ਅਕਾਲ ਨੂੰ ਪ੍ਰਵਾਨ ਹੈ ਉਹ ਹੋ ਕੇ ਹੀ ਰਹੇਗਾ, ਗੁਰੂ ਜੀ ਭਲੀ ਹੀ ਕਰਨਗੇ। ਜਾਉ ਮਸਤਾਨਿਆਂ ਦੇ ਜਥੇਦਾਰ ਭਾਈ ਹੀਰਾ ਸਿੰਘ ਜੀ ਤੇ ਲਹਿਣਾ ਸਿੰਘ ਜੀ ਨੂੰ ਤੇ ਸਦ ਲਿਆਓ।"

"ਜੋ ਆਗਿਆ, ਗਰੀਬ ਨਿਵਾਜ"

ਬਾਬਾ ਲੱਖਾ ਸਿੰਘ ਜੀ ਮਸਤਾਨਿਆਂ ਦੇ ਦੋਹਾਂ ਜਥੇਦਾਰਾਂ ਨੂੰ ਨਾਲ ਲੈ ਕੇ ਆ ਜਾਂਦੇ ਹਨ। ਦੋਏ ਜਥੇਦਾਰ ਆਪਣੇ ਰੰਗ ਵਿਚ ਮਸਤ, ਬੇ-ਪ੍ਰਵਾਹ, ਮਸਤੀ ਨਾਲ ਝੂੰਮਦੇ ਹੋਏ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਤੇ ਆ ਨਮਸ਼ਕਾਰ ਕਰਦੇ ਹਨ, ਸਾਹਿਬ ਦੋਹਾਂ ਨੂੰ ਉਠਾਲਕੇ ਆਂਹਦੇ ਹਨ—

"ਆਓ, ਮੇਰੇ ਲਾਡਲੇ ਪੁੱਤਰੋ, ਕੀ ਖੇਡ ਵਰਤਾਣ ਦੀ ਸਲਾਹ ਨੇ। ਸ਼ਾਂਤੀ ਰੱਖੋ, ਸ਼ਾਂਤੀ ਰੱਖੋ, ਧੀਰਜ ਕਰੋ।"

"ਦੀਨ ਦਿਆਲ, ਸ਼ਾਂਤੀ ਦੀ ਵੀ ਕੋਈ ਹਦ ਹੁੰਦੀ ਏ, ਧੀਰਜ ਦਾ ਵੀ ਕੋਈ ਸਮਾਂ ਹੁੰਦਾ ਏ। ਸਭ ਦੇਖ ਚੁੱਕੇ ਹਾਂ, ਪਰ ਮਲੇਛ ਸਗੋਂ ਦਿਨੋ ਦਿਨ ਵਧਦੇ ਹੀ ਚਲੇ ਜਾਂਦੇ ਹਨ, ਭਾਰਤ ਸਪੁੱਤਰਾਂ ਦੀ ਦਸ਼ਾ ਡਾਢੀ ਦਰਦਨਾਕ ਏ। ਗਊ ਗਰੀਬ ਦੁਖੀ ਏ। ਥਾਂ ਥਾਂ ਬੁਚੜ ਖਾਨੇ ਖੋਲ੍ਹੇ ਜਾ ਚੁੱਕੇ ਹਨ, ਜੇ ਬਾਬਾ ਲਹਿਣਾ ਸਿੰਘ ਜੀ, ਬਾਬਾ ਬੀਹਲਾ ਸਿੰਘ ਜੀ, ਬਾਬਾ ਹਾਕਮ ਸਿੰਘ ਜੀ ਅਤੇ ਬਾਬਾ ਫਤਹਿ ਸਿੰਘ ਜੀ ਸ੍ਰੀ ਅੰਮ੍ਰਿਤਸਰ ਸ਼ਹੀਦ ਨਾ ਹੁੰਦੇ ਤਦ ਕਾਵਾਂ ਗਊ ਦੇ ਮਾਸ ਦੀਆਂ ਬੋਟੀਆਂ ਚੁਕ ਚੁਕ ਕੇ ਸ੍ਰੀ ਅੰਮ੍ਰਿਤ ਸਰੋਵਰ ਵਿਚ ਸੁਟਿਆ ਕਰਨੀਆਂ ਸਨ। ਧੰਨ ਹਨ ਓਹ ਸੂਰਮੇ ਜਿਹੜੇ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਖਾਤਰ ਜਾਨ ਵਾਰ ਗਏ। ਫਾਂਸੀਆਂ ਤੇ ਹਾਸੀਆਂ ਕਰਦੇ ਚੜ੍ਹੇ। ਕੋਟਲੇ ਦੇ ਰੁੰਤੇ ਤੇ ਪਠਾਣਾਂ ਦੇ ਹੌਸਲੇ ਬੜੇ ਵੱਧ ਗਏ ਹਨ। ਉਹਨਾਂ ਰਾਮ ਗਊਆਂ ਦੇ ਵੱਗਾਂ ਦੇ ਵੱਗ ਚੁਗ ਖਾਧੇ ਹਨ। ਹਿੰਦੂ, ਸਿਖ ਬੇ ਜਬਾਨ ਹਨ, ਡਰਦੇ ਕੁਸਕਦੇ ਨਹੀਂ। ਧਰਮ ਵਿਚ ਦਖਲ ਨਾ ਦੇਣ ਦੇ ਬਹਾਨੇ ਗੋਰੇ ਵੀ ਚੁੱਪ ਵਟੀ ਬੈਠੇ ਹਨ। ਇਸ ਲਈ ਅਸਾਂ ਤੇ ਇਹ ਪ੍ਰਣ ਕਰ ਲਿਆ ਏ ਕਿ ਕੋਟਲੇ ਦੇ ਪਠਾਣਾਂ ਨੂੰ ਉਹਨਾਂ ਦੀ ਕਰਨੀ ਦਾ ਫਲ ਜ਼ਰੂਰ ਚਖਾਣਾ ਏ। ਫਿਰ ਅਸੀਂ ਭਾਵੇਂ ਕਿਸੇ ਮੌਤੇ ਮਰੀਏ ਇਸ ਗੱਲ ਦਾ ਸਾਨੂੰ ਉੱਕਾ ਹੀ ਕੋਈ ਡਰ ਨਹੀਂ। ਨਾਲੇ ਸਾਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦਰਸ਼ਨ ਦੇ ਕੇ ਹੁਕਮ ਕਰ ਰਹੇ ਹਨ, ਕਿ ਭਾਰਤ ਦੀ ਆਜ਼ਾਦੀ ਦੇ ਹਵਨ ਵਿਚ ਸਭ ਤੋਂ ਪਹਿਲਾਂ ਤੁਸੀਂ ਹੀ ਆਪਣੇ ਸਿਰਾਂ ਦੀਆਂ ਆਹੂਤੀਆਂ ਪਾ ਕੇ ਪ੍ਰਜਵਲ ਕਰੋ। ਫਿਰ ਸਾਡਾ ਕੀ ਚਾਰਾ ਏ।"

"ਪੁੱਤਰੋ ਇਹ ਪਿਤਾ ਦੀ ਮਮਤਾ ਏ। ਇਹ ਪਿਆਰ ਦਾ ਨਾਤਾ ਏ। ਇਹ ਆਦਰਾਂ ਦਾ ਸਾਕ ਏ। ਮੈਂ ਕੀ ਕਰਾਂ ਮੇਰਾ ਜੀ ਨਹੀਂ ਮੰਨਦਾ ਕਿ ਤੁਹਾਨੂੰ ਮੌਤ ਦੇ ਮੂੰਹ ਜਾਂਦਿਆਂ ਤਕਾਂ ਪਰ ਸ਼ਹੀਦ ਸਿਰਤਾਜ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਹੁਕਮ ਅੱਗੇ ਮੇਰਾ ਕੋਈ ਜੋਰ ਨਹੀਂ ਚੱਲ ਸਕਦਾ। ਚੰਗਾ ਤਾਂ ਇਹ ਸੀ ਕਿ ਅਜੇ ਤੁਸੀਂ ਇਕ ਸਾਲ ਚੁਪ ਕਰ ਰਹਿੰਦੇ, ਇਹ ਵਿਦੇਸ਼ੀਆਂ ਦੀ ਹਕੂਮਤ ਏ। ਇਹ ਪਾਪ ਦਾ, ਜ਼ੁਲਮ ਦਾ, ਜ਼ੋਰ ਦਾ ਰਾਜ ਏ। ਇਹ ਖਾਲਸੇ ਦੇ ਵਧ ਰਹੇ ਅਰੂਜ ਨੂੰ ਵੇਖ ਨਹੀਂ ਸੁਖਾਂਦੇ। ਇਹ ਬੂਟਾ ਅਜੇ ਨੰਨ੍ਹਾ ਜਿਹਾ ਹੀ ਏ। ਜਿਸਦੀ ਪ੍ਰਵਰਸ਼ ਅਤੇ ਦੇਖ ਭਾਲ ਦੀ ਅਜੇ ਲੋੜ ਏ।"

ਸ੍ਰੀ ਗੁਰੂ ਜੀ ਅਜੇ ਇਹ ਬਚਨ ਕਰ ਹੀ ਰਹੇ ਸਨ, ਸ੍ਰੀ ਮਾਨ ਬਾਬਾ ਜਵਾਹਰ ਸਿੰਘ ਜੀ ਵਿਚਾਲੇ ਹੀ ਬੋਲ ਉੱਠੇ—

"ਕਦੋਂ ਦੇ ਕਹਿੰਦੇ ਹੁੰਦੇ ਸੋ ਕਿ ਅਕਾਲ ਪੁਰਖ ਦਾ ਹੁਕਮ ਹੀ ਇਂਦ ਏ, ਇਸਨੂੰ ਕੋਈ ਮੋੜ ਨਹੀਂ ਸਕਦਾ। ਅਸੀਂ ਪ੍ਰਦੇਸ ਜਾਵਾਂਗੇ ਤਾਂ ਧਰਮ ਟੁਰੇਗਾ। ਤਾਂ ਪਾਪ ਰਾਜ ਦਾ ਅੰਤ ਹੋਵੇਗਾ ਤਾਂ ਗਊ ਗ੍ਰੰਥ ਦੇ ਗਲ ਤੋਂ ਛੁਰੀ ਲਹੇਗੀ। ਤਦ ਸ੍ਰੀ ਦਸਮੇਸ਼

ਸੁਆਮੀ ਦੇ ਵਾਕ ਸੁਫਲੇ ਹੋਣਗੇ। ਸਾਨੂੰ ਤੇ ਹੁਣ ਸਾਰੇ ਹੀ ਇਹ ਲੱਖਣ ਪ੍ਰਤੀਤ ਦੇ ਰਹੇ ਹਨ। ਸਾਰੀ ਖੇਡ ਦੇ ਜ਼ੁੰਮੇਵਾਰ ਹੋ ਕੇ ਹੁਣ ਇੰਞ ਅੰਜਾਣ ਬਣ ਰਹੇ ਹੋ।"

"ਬਾਬਾ ਜੀ, ਆਪ ਠੀਕ ਕਹਿ ਰਹੇ ਹੋ, ਇਸਨੂੰ ਕੋਈ ਮੇਟ ਨਹੀਂ ਸਕਦਾ। ਹੋਵੇਗਾ ਉਹੀ ਜੋ ਸਤਿਗੁਰੂ ਦੀ ਰਜਾ ਏ। ਦੱਸ ਕਿ ਕੀਤਾ ਜਾਏ ਆਪਣੇ ਪੁੱਤਰਾਂ ਨੂੰ ਅਜਿਹਾ ਕਿਹੜਾ ਬੇ ਦਰਦ ਪਿਤਾ ਏ ਜਿਹੜਾ ਬਲਦੀ ਭੱਠੀ ਵਿਚ ਪ੍ਰਸੰਨਤਾ ਨਾਲ ਝੋਕੇ।"

"ਤਦ ਫਿਰ ਆਪ ਕਰਨ ਕਾਰਨ ਹੋ। ਖੇਲ ਸੰਕੋਚ ਲਓ, ਪ੍ਰਦੇਸ ਜਾਣ ਦਾ ਵਿਚਾਰ ਛੱਡ ਛਡੋ। ਇਥੇ ਬੈਠੇ ਹੀ ਧਰਮ ਟੋਰ ਲਓ।"

"ਨਹੀਂ ਬਾਬਾ ਜੀ, ਅਜਿਹਾ ਨਹੀਂ ਹੋ ਸਕਦਾ, ਮੈਂ ਜਾਣਾ ਏ, ਤੇ ਜ਼ਰੂਰ ਜਾਣਾ ਏ। ਦੱਸ ਭਾਈ ਹੀਰਾ ਸਿੰਘ ਜੀ ਕਦੋਂ ਕੁ ਚਾਲੇ ਪਾਣਦਾ ਵਿਚਾਰ ਏ ?"

"ਗ਼ਰੀਬ ਨਿਵਾਜ ਅੱਜ ਹੀ ਟੁਰਨ ਦੀ ਸਲਾਹ ਨੇ"

"ਚੰਗਾ ਜਾਓ, ਸਾਰੇ ਸਿੰਘਾਂ ਨੂੰ ਨਾਲ ਲੈ ਕੇ ਆਓ, ਅੱਜ ਮੈਂ ਆਪ ਆਪਣੇ ਹੱਥੀਂ ਪ੍ਰਸ਼ਾਦ ਛਕਾਵਾਂਗਾ।"

"ਜੋ ਆਗਿਆ, ਸੱਚੇ ਪਾਤਸ਼ਾਹ"

੪.

"ਬਾਬਾ ਜੀ, ਕੜਾਹ ਪ੍ਰਸ਼ਾਦ ਤਿਆਰ ਕਰਾਓ"

"ਦੀਨਾ ਨਾਥ ਪਹਿਲਾਂ ਹੀ ਤਿਆਰ ਏ"

"ਮਸਤਾਨੇ ਆ ਗਏ ਹਨ ਕਿ ਨਹੀਂ ?"

"ਆ ਗਏ ਹਨ, ਸੱਚੇ ਪਾਤਸ਼ਾਹ ਜੀ"

"ਚਲੋ ਫਿਰ ਅਜ ਇਹਨਾਂ ਧਰਮ ਪ੍ਰਵਾਨਿਆਂ ਨੂੰ ਪ੍ਰਸ਼ਾਦ ਛਕਾਈਏ।"

"ਚਲੋ ਸਵਾਮੀ ਜੀ"

ਸੱਚੇ ਪਾਤਸ਼ਾਹ ਜੀ ਮਸਤਾਨਿਆਂ ਨੂੰ ਪ੍ਰੇਮ ਨਾਲ ਪ੍ਰਸ਼ਾਦ ਛਕਾਂਦੇ ਹਨ। ਪ੍ਰਸ਼ਾਦ ਛਕ ਕੇ ਮਸਤਾਨੇ ਟੁਰਨ ਦੀ ਆਗਿਆ ਮੰਗਦੇ ਹਨ ਸਤਿਗੁਰੂ ਸੱਚੇ ਪਾਤਸ਼ਾਹ ਨੇਤਰਾਂ ਵਿਚ ਜਲ ਭਰਕੇ ਆਂਹਦੇ ਹਨ—

"ਲਓ ਬਈ ਮੇਰੇ ਪਿਆਰ ਦੀ ਵੱਲ ਦੇ ਮਿਠੇ ਫਲੋ ਤੇ ਖ਼ੁਸ਼ਬੂਦਾਰ ਫੁਲੋ, ਮੈਂ ਤੁਹਾਡੀ ਮਿਠਾਸ ਨਾਲ ਮਿਠਾ ਅਤੇ ਤੁਹਾਡੀ ਖ਼ੁਸ਼ਬੂ ਨਾਲ ਮਹਿਕ ਰਿਹਾ ਹਾਂ। ਲਓ ਅੱਜ ਅੰਤ ਵੇਲੇ ਮੈਂ ਤੁਹਾਨੂੰ ਅਸੀਸ ਦਿੰਦਾ ਹੋਇਆ ਆਖਦਾ ਹਾਂ। ਜੇ ਚਲੇ ਹੋ ਤਾਂ ਧਰਮ ਯੁੱਧ ਤੋਂ ਮੂੰਹ ਨਹੀਂ ਮੋੜਨਾ। ਹਿੰਦ ਲਈ ਜਿੰਦ ਦੇ ਕੇ ਅਮਰ ਪਦਵੀ ਪ੍ਰਾਪਤ ਕਰਨੀ, ਚੰਗਾ ਤਾਂ ਇਹ ਸੀ ਜੋ ਅਜੇ ਤੁਸੀਂ ਜਰਾਂਦ ਕਰਦੇ। ਜਿਹੜੇ ਕੰਮ ਤੁਸੀਂ ਤਲਵਾਰ ਨਾਲ ਕਰਨਾ ਚਾਹੁੰਦੇ ਹੋ ਇਹ ਮਾਲਾ ਨੇ ਹੀ ਕਰ ਦੇਣਾ ਸੀ, ਤੁਹਾਡੀ ਮਰਜੀ।" ਤੁਹਾਡਾ ਇਰਾਦਾ ਸ਼ੁਭ ਏ, ਤੁਹਾਡੀ ਨੀਯਤ ਸਾਫ ਏ, ਤੁਹਾਡੀ ਕੁਰਬਾਨੀ ਅਦੁਤੀ ਏ। ਇਸ ਲਈ ਮੈਂ ਤੁਹਾਨੂੰ ਰੋਕਦਾ ਨਹੀਂ, ਪਰ ਅਜੇ ਵੇਲਾ ਨਹੀਂ ਸੀ ਆਇਆ। ਜਰਾ ਕਾਹਲੀ ਕਰ ਚਲੇ ਹੋ।

ਮਸਤਾਨੇ ਕਮਰ ਕੱਸਿ ਕਰੀ ਅਰਦਾਸ ਕਰ ਰਹੇ ਹਨ। ਸਾਹਿਬਾਂ ਦੇ ਨੇਤਰਾਂ ਵਿਚੋਂ ਜਲ ਵਗ ਰਿਹਾ ਏ। ਸੂਬੇ ਸਾਰੇ ਵੈਰਾਗੀ ਹਨ। ਸੰਗਤ ਦੀ ਦਸ਼ਾ ਵਚਿੱਤਰ ਏ 'ਚੜ੍ਹਦਾ ਹੋਇਆ ਬੋਲਿਆ ਪੇਜ ਰਖੀਂ ਆਪਣੇ ਨਾਮ ਦੀ' ਪੜ੍ਹਦੇ ਹੋਏ ਮਸਤਾਨੇ ਪਿਛਲੇ ਪੈਰੀਂ ਟੁਰੇ ਜਾ ਰਹੇ ਹਨ। ਨਾਲੇ ਪੜ੍ਹ ਰਹੇ ਹਨ—

*"ਇਹ ਮਲੇਛ ਨੰਦਣੋਂ ਆਏ। ਇਹਨਾਂ ਬੁਚੜ ਖਾਨੇ ਲਾਏ। ਸਾਨੂੰ ਗਊਆਂ ਦਾ ਦੁਖ ਖਾਏ। ਸਿੰਘੋ ਸੀਸ ਦੇਣੇ ਹੁਣ ਆਏ। ਨਾਮ ਅਕਾਲਦੇ।"*

ਜਿੰਨਾ ਚਿਰ ਸੱਚੇ ਪਾਤਸ਼ਾਹ ਨਜ਼ਰ ਪੈਂਦੇ ਰਹੇ ਪਿੱਠ ਨਹੀਂ ਕੀਤੀ। ਏਧਰ ਸ੍ਰੀ ਸਤਿਗੁਰੂ ਜੀ ਖਲੋਤੇ ਵੇਖ ਰਹੇ ਹਨ। ਅਥਰੂ ਵਹਾ ਰਹੇ ਹਨ। ਨਾਲੇ ਕਹਿ ਰਹੇ ਹਨ—ਧਰਮ ਤੋਂ ਕੁਰਬਾਨ ਹੋਣਾ ਕਿਸੇ ਵਿਰਲੇ ਦੇ ਹੀ ਹਿੱਸੇ ਆਇਆ ਏ। ਧਰਮ ਤੋਂ ਮਰਕੇ ਸਦਾ ਲਈ ਜ਼ਿੰਦਗੀ ਹਾਸਲ ਕਰਨੀ ਸੂਰਮਿਆਂ ਦਾ ਹੀ ਕੰਮ ਏ। ਧੰਨ ਹਨ ਇਹ ਪਿਆਰੇ ਜਿੰਨਾਂ ਨੇ ਗੁਰੂ ਜੀ ਦੇ ਹੁਕਮ ਤੇ ਫੁਲ ਚੜ੍ਹਾਕੇ ਮੌਤ ਦੀ ਕੋਈ ਪ੍ਰਵਾਹ ਨਹੀਂ ਕੀਤੀ—ਮਸਤਾਨੇ ਅੱਖੀਆਂ ਤੋਂ ਔਝਲ ਹੋ ਗਏ ਅਤੇ ਸੱਚੇ ਪਾਤਸ਼ਾਹ ਅਕਾਲ ਬੁੰਗੇ ਤੋਂ ਸ੍ਰੀ ਭੈਣੀ ਸਾਹਿਬ ਆ ਗਏ।

੫.

ਨਾਮਧਾਰੀ ਦਰਬਾਰ ਦੀ ਖਾਸ ਇਕੱਤਰਤਾ ਏ। ਸੂਬੇ ਅਤੇ ਸੰਤ ਮਹਾਤਮਾ, ਪ੍ਰਤਿਸ਼ਠ ਸੱਜਣ ਸਭ ਸ੍ਰੀ ਗੁਰੂ ਜੀ ਦੀ ਹਜ਼ੂਰੀ ਵਿਚ ਬੈਠੇ ਹੋਏ ਹਨ। ਮਸਤਾਨਿਆਂ ਦੀ ਕਾਰ ਤੇ ਵਿਚਾਰ ਹੋ ਰਹੀ ਏ। "ਸਚਿਆ ਪਾਤਸ਼ਾਹ, ਹੁਣ ਕੀ ਕਾਰ ਵਰਤਾਣੀ ਜੇ ?" ਬਾਬਾ ਲੱਖਾ ਸਿੰਘ ਜੀ ਨੇ ਅਰਜ ਕੀਤੀ।

"ਜੋ ਅਕਾਲ ਦੀ ਰਜਾ। ਅਸੀਂ ਕਈ ਵਾਰ ਆਖ ਚੁੱਕੇ ਹਾਂ ਕਿ ਅਸਾਂ ਪ੍ਰਦੇਸ ਗਵਨ ਕਰਨਾ ਏ। ਇਸ ਭਾਣੇ ਨੂੰ ਕੋਈ ਮੇਟ ਨਹੀਂ ਸਕਦਾ। ਸਤਿਗੁਰੂ ਦਾ ਹੁਕਮ ਹੀ ਇਉਂ ਹੈ। ਜਿਸਨੂੰ ਮਿੱਠਾ ਕਰਕੇ ਮੰਨਣਾ ਮੇਰਾ ਫਰਜ਼ ਹੈ। ਮਸਤਾਨੇ ਚਾਲੇ ਪਾ ਚੁੱਕੇ ਹਨ। ਸਾਡੀ ਮਰਜੀ ਹਾਲਾਂ ਅਜਿਹਾ ਕਰਨ ਦੀ ਨਹੀਂ ਸੀ। ਮੈਂ ਸ਼ਸਤਰ ਨਹੀਂ ਫੜਨਾ ਚਾਹਦਾ ਨਾ ਹੀ ਸ਼ਸਤਰ ਦਾ ਪੱਖੀ ਹਾਂ। ਸ਼ਸਤਰ ਦੀ ਥਾਂ ਮੈਂ ਮਾਲਾ ਨੂੰ ਦਿੱਤੀ ਲੋਚਦਾ ਹਾਂ। ਮੈਂ ਮਸਤਾਨਿਆਂ ਨੂੰ ਬੜਾ ਸਮਝਾਇਆ ਪਰ ਉਹਨਾਂ ਕਿਹਾ ਕਿ ਸਾਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਹੁਕਮ ਕਰ ਰਹੇ ਹਨ ਕਿ

ਗਊ ਗਰੀਬ ਬਦਲੇ ਸਿਰ ਦਿਓ। ਬਸ ਮਸਤਾਨਿਆਂ ਦਾ ਕੋਟਲੇ ਨੂੰ ਚਲੇ ਜਾਣਾ ਹੀ ਸਾਡੇ ਪ੍ਰਦੇਸ ਗਵਨ ਦਾ ਚੰਗਾ ਬਹਾਨਾ ਬਣ ਗਿਆ ਜਾਪਦਾ ਏ। ਫਿਰ ਵੀ ਅਸੀਂ ਦੁਨੀਆਂ ਦੇ ਸੋਹੋਂ ਗੋਰੇ ਕਾਨੂੰਨ ਦਾ ਭਾਂਡਾ ਭੰਨਕੇ ਦਸਣਾ ਹੈ ਕਿਉਂਕਿ ਗੋਰੇ ਭਾਰਤੀ ਲੋਕਾਂ ਸੋਹੋਂ ਕਾਨੂੰਨ ਪਾਲਣ ਦੀਆਂ ਬੜੀਆਂ ਫੜਾਂ ਮਾਰਿਆ ਕਰਦੇ ਹਨ, ਅਸਾਂ ਇਹ ਦਸਣਾ ਹੈ ਕਿ ਗੋਰੀ ਸਰਕਾਰ ਦਾ ਇਹ ਕਾਨੂੰਨ ਇਨਸਾਫ ਦੀ ਖਾਤਰ ਨਹੀਂ ਸਗੋਂ ਹਿੰਦੀਆਂ ਨੂੰ ਸ਼ਕੰਜੇ ਵਿਚ ਕਸਣ ਲਈ ਹੀ ਘੜਿਆ ਗਿਆ ਏ। ਨਾਲ ਹੀ ਪੰਜਾਬੀਆਂ ਨੂੰ ਅਤੇ ਸਿੱਖਾਂ ਨੂੰ ਅਸਾਂ ਇਹ ਗਲ ਜਤਾਣੀ ਏ ਕਿ ਜਿਸ ਵਿਦੇਸ਼ੀ ਸਰਕਾਰ ਨਾਲ ਤੁਸਾਂ ਸਾਡੇ ਕਹੇ ਮਿਲ ਵਰਤਣ ਨਹੀਂ ਸੀ ਛਡਿਆ। ਉਸਦਾ ਨਿਆਉਂ ਇਨਸਾਫ ਏਹੋ ਜਿਹਾ ਹੀ ਹੈ। ਇਸ ਲਈ ਸਾਧ ਸੰਗਤ ਜੀ, ਅਕਾਲ ਦਾ ਹੁਕਮ ਸਾਡੇ ਪ੍ਰਦੇਸ ਜਾਣ ਦਾ ਕਦੀ ਵੀ ਨਹੀਂ ਟਲਣਾ ਪਰ ਕਾਨੂੰਨ ਨੂੰ ਝੂਠਿਆਂ ਸਾਬਤ ਕਰਨ ਲਈ ਅਤੇ ਆਪਣੀ ਸੱਚਾਈ ਵਾਸਤੇ ਭਾਈ ਲੱਖਾ ਸਿੰਘ ਜੀ ਲੁਧਿਆਣੇ ਜਾਣ ਤੇ ਜਾ ਕੇ ਇਤਲਾਹ ਕਰ ਦੇਣ ਕਿ ਕੁਝ ਮਸਤਾਨੀਆਂ ਫੌਜਾਂ ਸਾਡੇ ਵੱਸ ਤੋਂ ਬਾਹਰ ਹਨ ਅਸੀਂ ਸਾਹਨੇ ਵਾਲੀਏ ਥਾਨੇਦਾਰ ਨੂੰ ਵੀ ਕਿਹਾ ਸੀ ਪਰ ਉਸ ਕੋਈ ਪ੍ਰਵਾਹ ਨਹੀਂ ਕੀਤੀ। ਮਸਤਾਨੇ ਆਪਣੀ ਮਰਜੀ ਦੇ ਮਾਲਕ ਹਨ, ਸਰਕਾਰ ਇਹਨਾਂ ਦਾ ਬੰਦੋ ਬਸਤ ਕਰੇ।"

ਇਸ ਰਾਇ ਨੂੰ ਸਭਨਾਂ ਪਸੰਦ ਕੀਤਾ, ਉਸੇ ਵੇਲੇ ਇਤਲਾਹ ਦੇਣ ਲਈ, ਸ੍ਰੀ ਮਾਨ ਬਾਬਾ ਲੱਖਾ ਸਿੰਘ ਜੀ ਸੂਬਾ ਲੁਧਿਆਣੇ ਨੂੰ ਟੁਰ ਪਏ। ਬਹੁਤ ਸਾਰੀਆਂ ਹੋਰ ਪੰਥਕ ਵਿਚਾਰਾਂ ਮਗਰੋਂ ਦਰਬਾਰ ਬਰਖਾਸਤ ਹੋ ਗਿਆ।

੬.

"ਸਾਹਿਬ ਸਿੰਘ ਜੀ, ਲੱਖਾ ਸਿੰਘ ਜੀ ਅਜੇ ਨਹੀਂ ਆਏ?" ਸ੍ਰੀ ਗੁਰੂ ਜੀ ਕਿਹਾ

"ਨਹੀਂ ਪਾਤਸ਼ਾਹ, ਪਤਾ ਲੱਗਾ ਏ ਕਿ ਉਹਨਾਂ ਨੂੰ ਉਥੇ ਹੀ ਗ੍ਰਿਫਤਾਰ ਕਰ ਲਿਆ ਏ।"

"ਇਹ ਤੇ ਸਾਨੂੰ ਪਹਿਲਾਂ ਹੀ ਉਮੀਦ ਸੀ ਉਸ ਦਿਨ ਮਲੋਂਦ ਗਲੀਂ ਗਲੀਂ ਗੋਰੇ ਵੀ ਦਸ ਹੀ ਦਿੱਤਾ ਸੀ।"

"ਹਾਂ, ਜਿਲੇ ਦੀਆਂ ਗੱਲਾਂ ਤੋਂ ਵੀ ਏਹੀ ਨਤੀਜਾ ਨਿਕਲਦਾ ਸੀ ਕਿ ਇਹ ਸਾਡੇ ਕੋਲੋਂ ਡਾਢੇ ਹੀ ਡਰੇ ਹੋਏ ਨੇ।"

"ਸਾਡੀ ਮਨਸ਼ਾ ਤਾਂ ਕਿਸੇ ਨੂੰ ਡਰਾਣ ਦੀ ਨਹੀਂ ਅਤੇ ਨਾ ਹੀ ਕਿਸੇ ਤੋਂ ਡਰਨ ਦੀ ਹੀ ਏ ਪਰ ਇਹਨਾਂ ਨੂੰ ਇਹਨਾਂ ਦਾ ਆਪਣਾ ਪਾਲਾ ਈ ਪਿਆ ਮਾਰਦਾ ਏ। ਆਂਹਦੇ ਨੇ ਉਨਾਂ ਸੌ ਸਵਾਰ ਦਾ ਡਰ ਨਹੀਂ ਜਿਨਾਂ ਆਪਣੀ ਕਰਤੂਤ ਦਾ ਹੁੰਦਾ ਏ।"

"ਸੱਚ ਏ, ਪਾਤਸ਼ਾਹ"

ਸੱਚੇ ਪਾਤਸ਼ਾਹ ਜੀ, ਭਾਈ ਲਾਲ ਸਿੰਘ ਜੀ ਸਿਆੜ੍ਹ ਵਾਲੇ ਆਏ ਹਨ ਅਤੇ ਦਰਸ਼ਨ ਕਰਨਾ ਚਾਹੁੰਦੇ ਹਨ ਬਾਬਾ ਭਗਵਾਨ ਸਿੰਘ ਜੀ ਨੇ ਅਰਜ ਕੀਤੀ।

"ਉਹਨਾਂ ਨੂੰ ਸਾਡੇ ਕੋਲ ਭੇਜ ਦੇਵੋ ਅਸੀਂ ਤੇ ਅੱਗੇ ਹੀ ਉਡੀਕ ਰਹੇ ਸਾਂ।"

"ਸਤਿ ਬਚਨ ਦੀਨਾ ਨਾਥ"

ਭਾਈ ਲਾਲ ਸਿੰਘ ਜੀ ਆ ਕੇ ਚਰਨਾਂ ਤੇ ਨਮਸ਼ਕਾਰ ਕਰਕੇ ਇਸ਼ਾਰਾ ਪਾ ਕੇ ਇਕ ਪਾਸੇ ਬੈਠ ਜਾਂਦੇ ਹਨ। ਭਾਈ ਹੋਰੀਂ ਡਾਢੇ ਹੈਰਾਨ ਪ੍ਰੇਸ਼ਾਨ ਜਿਹੇ ਹੋਏ ਹਨ। ਚਿਹਰਾ ਉਤਰ ਗਿਆ ਏ। ਮੂੰਹ ਤੇ ਹਵਾਈਆਂ ਉਡ ਰਹੀਆਂ ਹਨ।

"ਆਓ ਭਾਈ ਲਾਲ ਸਿੰਘ ਜੀ, ਅਸੀਂ ਤੇ ਤੁਹਾਡੀ ਉਡੀਕ ਵਿਚ ਹੀ ਬੈਠੇ ਹੋਏ ਸਾਂ। ਸੁਣਾਓ ਕੋਟਲੇ ਦੀ ਕੋਈ ਖਬਰ। ਮੇਰੇ ਲਾਡਲਿਆਂ ਨਾਲ ਕਿਵੇਂ ਬੀਤੀ ?" ਸ੍ਰੀ ਗੁਰੂ ਜੀ ਕਿਹਾ। "ਦੀਨ ਦਿਆਲ ਕੀ ਅਰਜ ਕਰਾਂ, ਮੈਂ ਜੋ ਕੁਝ ਡਿਠਾ ਏ ਉਹ ਡਾਢਾ ਭਿਆਨਕ ਏ। ਅਤੀ ਦਰਦਨਾਕ ਏ। ਮਨੁੱਖਤਾ ਦੇ ਨਾਉਂ ਨੂੰ ਕਲੰਕਤ ਕਰਨ ਵਾਲਾ ਕਾਰਨਾਮਾ ਏ।"

"ਫਿਰ ਵੀ, ਧੀਰਜ ਕਰਕੇ, ਸਬਰ ਕਰਕੇ, ਭਾਣਾ ਮੰਨਦੇ ਹੋਏ ਜੋ ਕੁਝ ਡਿਠਾ ਏ, ਜਰਾ ਸੁਣਾਓ ਤੇ ਸਹੀ ?"

"ਦੀਨ ਦਿਆਲ, ਆਪ ਜੀ ਦੇ ਹੁਕਮ ਅਨੁਸਾਰ ਮੈਂ ਜਟ ਦਾ ਸਾਂਗ ਧਾਰਕੇ ਭਾਂਡੇ ਖਰੀਦਨ ਦੇ ਬਹਾਨੇ ਕੋਟਲੇ ਗਿਆ ਸਾਂ, ਅੱਗੇ ਬਾਜਾਰ ਵਿਚ ਸਿੰਘਾਂ ਦੀਆਂ ਚਾਰ ਲੋਥਾਂ ਪਈਆਂ ਸਨ। ਜ਼ਖਮ ਏਨੇ ਸਨ ਕਿ ਮੈਂ ਠੀਕ ਠੀਕ ਪਛਾਣ ਵੀ ਨਹੀਂ ਸਕਿਆ ਜੋ ਉਹ ਕਿਹੜੇ-ਕਿਹੜੇ ਸਿੰਘ ਸਨ। ਫਿਰ ਮੈਂ ਬਹੁਤ ਸਾਰੇ ਲੋਕੀਂ ਰਕੜ ਵਲ ਜਾਂਦੇ ਡਿੱਠੇ। ਮੈਂ ਪੁਛਿਆ ਸੁਣਾਓ ਬਈ ਉਥੇ ਅੱਜ ਕੋਈ ਮੇਲਾ ਏ ? ਅਗੋਂ ਲੋਕਾਂ ਕਿਹਾ ਤੈਨੂੰ ਨਹੀਂ ਪਤਾ ਅੱਜ ਕੂਕਿਆਂ ਨੂੰ ਤੋਪਾਂ ਨਾਲ ਉਡਾਣਾ ਨੇ ਅਸੀਂ ਤਮਾਸ਼ਾ ਵੇਖਣ ਜਾ ਰਹੇ ਹਾਂ। ਚਲ ਤੂੰ ਵੀ ਵੇਖ ਆ। ਆਹ! ਚਿੜੀਆਂ ਦੀ ਮੌਤ ਅਤੇ ਗਵਾਰਾਂ ਦਾ ਹਾਸਾ, ਵਾਲੀ ਗਲ ਸੀ। ਕਿਸੇ ਦੀ ਜਾਨ ਦੇ ਲਾਲੇ ਸਨ ਕਿਸੇ ਦੇ ਭਾ ਦਾ ਤਮਾਸ਼ਾ ਸੀ। ਕਿਸੇ ਮਾਂ ਦੇ ਪੁੱਤਰ ਨੂੰ ਤੂੰਬੇ ਤੂੰਬੇ ਹੋ ਕੇ ਉੱਡਣਾ ਸੀ, ਕਿਸੇ ਦੇ ਭਾ ਦੀ ਖੇਡ ਸੀ। ਦੀਨ ਦਿਆਲ ਤੇਰੀਆਂ ਤੂਹੇਂ ਜਾਣੇ। ਮੈਂ ਲੋਕਾਂ ਦੇ ਨਾਲ ਰਕੜ ਵਿਚ ਜਾ ਰਿਹਾ। ਸਿੰਘਾਂ ਦੇ ਹੱਥ ਕੜੀਆਂ ਤੇ ਬੇੜੀਆਂ ਲੱਗੀਆਂ ਹੋਈਆਂ ਸਨ। ਪਿਛੋਂ ਦੀ ਠੰਢੀ ਵਾ ਵਿਚੀਂ ਨਿਕਲਦੀ ਚੀਰਦੀ ਜਾ ਰਹੀ ਸੀ। ਲੋਕਾਂ ਦੇ ਦੰਦ ਵਜ ਰਹੇ ਸਨ, ਪਰ ਤੇਰੇ ਧਰਮੀ ਜੋਧੇ ਅਡੋਲ ਸਨ, ਅਚੱਲ, ਸਨ। ਅਹਿੱਲ ਸਨ। ਬੇ ਪ੍ਰਵਾਹ ਸਨ। ਚੇਹਰਿਆਂ ਤੇ

ਲਾਲੀਆਂ ਭਖਦੀਆਂ ਸਨ। ਮਨ ਸ਼ੁਕਰਾਨੇ ਨਾਲ ਭਰਪੂਰ ਸਨ। ਓਹ ਇੰਞ ਬੇਪ੍ਰਵਾਹ ਬੈਠੇ ਹੋਏ ਸਨ ਜਿਵੇਂ ਕੋਈ ਗੱਲ ਹੋਈ ਹੀ ਨਹੀਂ। ਦੁਆਲੇ ਫੌਜੀ ਸਿੱਖਾਂ ਦਾ ਪਹਿਰਾ ਸੀ। ਸਿੰਘ ਕੀਰਤਨ ਕਰ ਰਹੇ ਸਨ ਜਦ ਮੈਂ ਗਿਆ ਸਾਂ ਉਦੋਂ ਇਹ ਸ਼ਬਦ ਪੜ੍ਹਿਆ ਜਾ ਰਿਹਾ ਸੀ—

"ਅਪਨੇ ਸੇਵਕ ਕੀ ਆਪੇ ਰਾਖੈ ਆਪੇ ਨਾਮ ਜਪਾਵੈ। ਜਹ ਜਹ ਕਾਜ ਕਿਰਤ ਸੇਵਕ ਕੀ ਤਹਾ ਤਹਾ ਉਠਿ ਧਾਵੈ। ਸੇਵਕ ਕਉ ਨਿਕਟੀ ਹੋਇ ਦਿਖਾਵੈ। ਜੋ ਜੋ ਕਹੈ ਠਾਕੁਰ ਪਹਿ ਸੇਵਕ ਤਤਕਾਲ ਹੋਇ ਆਵੈ। ਤਿਸ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ। ਤਿਸਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ।"

ਇਸ ਤੋਂ ਮਗਰੋਂ ਸਭਨਾ ਨੇ ਡਾਢੇ ਪਿਆਰ ਵਿਚ, ਡਾਢੇ ਵੈਰਾਗ ਵਿਚ, ਵੀਰ ਰਸ ਪੂਰਤ ਜੋਸ਼ ਵਾਲੇ ਭਾਵ ਵਿਚ ਫਿਰ ਇਹ ਪੜ੍ਹਿਆ—"ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂ ਨ ਟਰੋਂ। ਨ ਡਰੋਂ ਕਬਹੂ ਅਰ ਸੋਂ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ। ਅਰੁ ਸਿਖਹੀ ਹੌ ਅਪਨੇ ਮਨਕੋ ਏਹ ਲਾਲਚ ਹੋ ਗੁਨ ਤਉ ਉਚਰੋਂ। ਜਬ ਅਯੁ ਕੀ ਔਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ।"

ਤੋਪਾਂ ਤਿਆਰ ਖਲੋਤੀਆਂ ਸਨ। ਨਾਭਾ, ਪਟਿਆਲਾ, ਜੀਂਦ, ਕੋਟਲੇ ਦੀਆਂ ਫੌਜਾਂ ਫਾਰਮ ਸਨ। ਸਿਪਾਹੀ ਸਿੰਘ ਸਨ। ਕੋਲ ਲੁਧਿਆਣੇ ਵਾਲਾ ਜ਼ਿਲ੍ਹਾ ਗੋਰਾ ਖਲੋਤਾ ਸੀ। ਤ੍ਰਾਹ ਮਚੀ ਹੋਈ ਸੀ। ਦੋ ਮਾਈਆਂ ਦੇ ਦੋ ਬੱਚੇ ਨਾਲ ਸਨ। ਬਹੁਤ ਸਾਰੇ ਰੱਬ ਦੇ ਭੈ ਵਾਲੇ ਨਰਮ ਦਿਲ ਲੋਕੀਂ ਤਾਂ ਹਾਹਾਕਾਰ ਕਰ ਰਹੇ ਸਨ। ਡਰ ਸਹਿਮ ਅਜਿਹਾ ਸੀ ਕੋਈ ਉੱਚੀ ਸਾਹ ਨਹੀਂ ਸੀ ਲੈਂਦਾ। ਏਨੇ ਗੋਰੇ ਸਿੰਘਾਂ ਨੂੰ ਕਿਹਾ ਤਿਆਰ ਹੋ ਜਾਉ। ਸਿੰਘ ਤਾਂ ਪਹਿਲਾਂ ਹੀ ਤਿਆਰ ਸਨ। ਸਾਰੇ ਉੱਠ ਖਲੋਤੇ। ਅਰਦਾਸ ਸ਼ੁਰੂ ਹੋ ਗਈ। ਭਾਈ ਹੀਰਾ ਸਿੰਘ ਜੀ ਨੇ ਡਾਢੇ ਪਿਆਰ ਵਿਚ ਅਰਦਾਸ ਕੀਤੀ। ਜਿਸਨੂੰ ਸੁਣਕੇ ਪੱਥਰ ਦਿਲ ਵੀ ਧਾਹੀ ਮਾਰ ਉੱਠੇ। ਜਿਸਦਾ ਕੁਝ ਕੁਝ ਭਾਵ ਇਹ ਸੀ—ਦੀਨ ਦਿਆਲ, ਅਸੀਂ ਨਾਚੀਜ ਬੰਦੇ, ਗਊ ਗਰੀਬ ਅਤੇ ਦੇਸ, ਧਰਮ ਤੋਂ ਸ਼ਹੀਦ ਹੋਣ ਲਗੇ ਹਾਂ। ਸਾਡੇ ਦਿਲ ਵਿਚ ਆਪਣੀ ਮਾਤਰੀ ਭੂਮੀ ਦੀ ਅਜ਼ਾਦੀ ਦੀ ਲਗਨ ਸੀ। ਭਾਰਤ ਦੀ ਸੁਤੰਤਰਤਾ ਦੀ ਉਮੰਗ ਸੀ। ਅਸੀਂ ਜਨਨੀ ਜਨਮ ਭੂਮੀ ਨੂੰ ਗੁਲਾਮੀ ਦੇ ਬੰਧਨਾ ਵਿਚ ਬਧੀ ਹੋਈ ਨਹੀਂ ਸਾਂ ਵੇਖ ਸਕਦੇ। ਅਸੀਂ ਗਊ ਗਰੀਬ ਦਾ ਦੁਖ ਨਹੀਂ ਸਾਂ ਝਲ ਸਕਦੇ। ਇਸੇ ਅਪਰਾਧ ਖਾਤਰ ਅੱਜ ਅਸੀਂ ਤੋਪਾਂ ਨਾਲ ਉਡਣ ਲਗੇ ਹਾਂ। ਨਾਥ! ਸਾਡੇ ਅੰਗ ਸੰਗ ਰਹਿਣਾ ਆਪਣੇ ਚਰਨਾਂ ਦੀ ਪ੍ਰੀਤ ਬਖਸ਼ਣੀ। ਜਿਸ ਅਜ਼ਾਦੀ ਦੀ ਵੱਲ ਨੂੰ ਅਸੀਂ ਆਪਣੀ ਸ਼ਾਹ ਰਗ ਦਾ ਖੂਨ ਪਾ ਕੇ ਬੀਜਣ ਲੱਗੇ ਹਾਂ ਇਸਨੂੰ ਮੁਰਝਾਣ ਨਾ ਦੇਣਾ। ਸਮੇਂ ੨ ਸਿਰ ਭਾਰਤ ਦੇ ਸਪੁੱਤਰਾਂ ਨੂੰ ਪ੍ਰੇਰਕੇ ਇਸਦੀ ਪਾਲਣਾ ਕਰਵਾਂਦਿਆਂ ਰਹਿਣਾ। ਜਦੋਂ ਤੂੰ ਆਵੇਂ ਅਸੀਂ ਤੇਰੇ ਨਾਲ ਆਵੀਏ। ਸਾਡੇ ਅਜ਼ਾਦ ਭਾਰਤ ਤੇ ਕਦਮ ਟਿਕਣ। ਗਊ ਗਰੀਬ ਦੇ ਦੁਖ ਦੂਰ ਹੋਏ ਹੋਏ ਹੋਣ। ਰਾਮ ਰਾਜ ਦੀ ਸਥਾਪਨਾ ਹੋਈ ਹੋਵੇ। ਬਸ ਏਹੋ ਸਾਡੀ ਮੰਗ ਏ, ਇਹੋ ਸਾਡੀ ਅਰਦਾਸ ਏ।"

ਇਸ ਅਰਦਾਸ ਨੂੰ ਸੁਣ ਪੱਥਰ ਪੰਘਰ ਗਏ। ਗਦਾਰ ਵੀ ਰੋ ਉਠੇ। ਫਿਰ ਸ੍ਰ. ਹੀਰਾ ਸਿੰਘ ਜੀ ਗੋਰੇ ਨੂੰ ਆਖਣ ਲੱਗੇ ਕਿ—"ਖਬਰਦਾਰ ਜੇ ਸਾਨੂੰ ਕਿਸੇ ਹੱਥ ਲਾਇਆ। ਅਸੀਂ ਆਪਣੇ ਆਪ ਹੀ ਤੋਪਾਂ ਅੱਗੇ ਆ ਖਲੋਇਆ ਕਰਾਂਗੇ।" ਇਸ ਗੱਲ ਨੂੰ ਗੋਰੇ ਪ੍ਰਵਾਨ ਕਰ ਲਿਆ। ਤੋਪ ਤਿਆਰ ਹੋਈ। ਸਭ ਤੋਂ ਪਹਿਲਾਂ ਮਸਤਾਨਿਆਂ ਦੇ ਜਥੇਦਾਰ ਸਰਦਾਰ ਹੀਰਾ ਸਿੰਘ ਜੀ ਅੱਗੇ ਵਧੇ-ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ। ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ-ਖੇਤ ਪੜ੍ਹਦੇ ਹੋਏ ਅੱਗੇ ਜਾ ਖਲੋਤੇ। ਗਜਕੇ ਆਖਣ ਲੱਗੇ "ਲਓ ਬਈ ਤੁਹਾਡੇ ਦਿਲ ਵਿਚ ਇਹ ਗੁਮਾਨ ਨਾ ਰਹਿ ਜਾਇ ਕਿ ਅਸੀਂ ਇਹਨਾਂ ਨੂੰ ਮਾਰਨ ਲੱਗੇ ਹਾਂ। ਨਹੀਂ ਸਭ ਮੇਰੇ ਗੁਰੂ ਜੀ ਦੀ ਕਾਰ ਏ, ਉਸਦੇ ਆਪਣੇ ਚੋਜ ਹਨ। ਉਹਦੇ ਹੁਕਮ ਅਨੁਸਾਰ ਹੀ ਸਭ ਕੁਝ ਹੋਣਾ ਏ।" ਤਰੈਵਾਰ ਤੋਪ ਲਾਈ ਪਲੀਤਾ ਚਟਰ ਗਈ, ਨਾ ਹੀ ਚਲ ਸਕੀ। ਲੋਕੀਂ ਆਂਹਦੇ ਸਨ ਕਿ ਜੇ ਤ੍ਰੈਵਾਰ ਤੋਪ ਨਾ ਚਲੇ ਫਿਰ ਨਹੀਂ ਸਨ ਚਲਾਂਦੇ, ਫਿਰ ਉਸ ਆਦਮੀ ਨੂੰ ਛੱਡ ਦਿੰਦੇ ਸਨ। ਇਹ ਕਾਨੂੰਨ ਸੀ, ਸਭ ਨੂੰ ਆਸ ਸੀ ਕਿ ਭਾਈ ਹੀਰਾ ਸਿੰਘ ਜੀ ਨੂੰ ਹੁਣ ਨਹੀਂ ਸ਼ਹੀਦ ਕੀਤਾ ਜਾਵੇਗਾ ਪਰ ਏਥੇ ਤਾਂ ਕਾਨੂੰਨ ਦਾ ਪਾਜ ਉਘੜਨਾ ਸੀ। ਚੌਥੀ ਵਾਰ ਸਰਦਾਰ ਨੇ ਕਿਹਾ 'ਲੈ ਬਈ ਤੁਸੀਂ ਵੀ ਝੂਠੇ ਤੁਹਾਡਾ ਕਾਨੂੰਨ ਵੀ ਝੂਠਾ ਹੁਣ ਤੋਪ ਚਲਾਓ ਹੁਣ ਮੇਰੇ ਸਤਿਗੁਰੂ ਜੀ ਦਾ ਹੁਕਮ ਹੈ' ਚੌਥੀ ਵਾਰ ਫੇਰ ਤੋਪ ਚਲੀ ਸਿੰਘ ਹੁਰਾਂ ਦਾ ਸਰੀਰ ਉਡਾਕੇ ਲੈ ਗਈ। ਕਲਾ ਕਲਾ ਅੰਗ ਜਮੀਨ ਤੇ ਹੋ ਗਿਰਿਆ। ਸੀਸ ਕਾਫੀ ਉੱਚਾ ਹੋ ਕੇ ਡਿਗਿਆ। ਵੇਖਣ ਵਾਲੇ ਰੋ ਉੱਠੇ ਕਈ ਆਂਹਦੇ ਸਨ ਕਿ ਹੁਣ ਬਾਕੀ ਦੇ ਮਾਫੀ ਮੰਗਕੇ ਛੁੱਟ ਜਾਣਗੇ ਪਰ ਅਜਿਹਾ ਨਾ ਹੁੰਦਾ ਵੇਖਕੇ ਕਈ ਕਮਜ਼ੋਰ ਦਿਲ ਵਾਲੇ ਦਰਸ਼ਕ ਉਥੇ ਨਾ ਖਲੋ ਸਕੇ। ਇਸੇ ਤਰ੍ਹਾਂ ਵਾਰੋ ਵਾਰੀ ਸਿੰਘ ਪ੍ਰਸੰਨਤਾ ਨਾਲ ਤੋਪਾਂ ਅੱਗੇ ਆਉਂਦੇ ਰਹੇ ਅਤੇ ਸ਼ਹੀਦੀਆਂ ਪਾਂਦੇ ਰਹੇ। ਭਾਈ ਹਰਨਾਮ ਸਿੰਘ ਜੀ ਧਮੋਟ ਵਾਲੇ ਜਿਨਾ ਨੂੰ ਅਜੇ ੮ ਦਿਨ ਭਜਨ ਪੁਛਿਆ ਹੋਏ ਸਨ, ਜਿੰਨਾਂ

ਨੇ ਅਜੇ ਅੰਮ੍ਰਿਤ ਨਹੀਂ ਸੀ ਛਕਿਆ। ਉਹਨਾਂ ਦੀ ਵਾਰੀ ਵੀ ਤ੍ਰੇਵਾਰ ਤੋਪ ਨਾ ਚਲੀ। ਜਦ ਭਾਈ ਵਰਿਆਮ ਸਿੰਘ ਜੀ ਮਰਾਝ (ਢੁਲ-ਮਰਾਝ) ਵਾਲਿਆਂ ਦੀ ਵਾਰੀ ਆਈ ਤਦ ਡਾਢੀ ਹੀ ਅਸਚਰਜ ਕਾਰ ਵਰਤੀ। ਭਾਈ ਵਰਿਆਮ ਸਿੰਘ ਜੀ ਰਾਜਿਆਂ ਦੇ ਭਾਈ ਚਾਰੇ ਵਿਚੋਂ ਸਨ। ਆਲ੍ਹਾ ਖਾਨਦਾਨ ਦੇ ਸਰਦਾਰ ਸਨ। ਇਹਨਾਂ ਦੇ ਪਿਛਲਿਆਂ ਨੂੰ ਜਦ ਇਹਨਾਂ ਦੀ ਗ੍ਰਿਫਤਾਰੀ ਦਾ ਪਤਾ ਲੱਗਾ ਤਾਂ ਉਹਨਾਂ ਗੋਰੇ ਨੂੰ ਬੜੀ ਵੱਡੀ ਸਿਫਾਰਸ਼ ਆਂਦੀ। ਪਟਿਆਲੇ ਦੇ ਤੋਪ ਖਾਨੇ ਦੇ ਅਫਸਰ ਇਹਨਾਂ ਦੇ ਰਿਸ਼ਤੇਦਾਰ ਸਨ। ਉਹ ਵੀ ਇਹਨਾਂ ਦੀ ਰਿਹਾਈ ਦਾ ਜਤਨ ਕਰ ਰਹੇ ਸਨ। ਜਦ ਭਾਈ ਵਰਿਆਮ ਸਿੰਘ ਜੀ ਤੋਪ ਅੱਗੇ ਆਏ ਤਾਂ ਗੋਰੇ ਨੇ ਗੋਲੰਦਾਜ ਦੇ ਕੰਨ ਵਿਚ ਕੁਝ ਕਿਹਾ ਗੋਲੰਦਾਜ ਨੇ ਤੋਪ ਚਲਾਣ ਤੋਂ ਇਨਕਾਰ ਕਰਦਿਆਂ ਹੋਇਆਂ ਕਿਹਾ ਕਿ ਵਰਿਆਮ ਸਿੰਘ ਦਾ ਕਦ ਮਧਰਾ ਏ। ਇਸ ਲਈ ਤੋਪ ਦੀ ਸ਼ਿਸਤ ਨਹੀਂ ਬਝਦੀ। ਗੋਰੇ ਕਿਹਾ ਚੰਗਾ ਇਸਨੂੰ ਛੱਡ ਦਿਓ। ਭਾਈ ਵਰਿਆਮ ਸਿੰਘ ਜੀ ਕਿਹਾ 'ਕਿਉਂ' ? ਮੈਂ ਕੀ ਜੁਰਮ ਕੀਤਾ ਏ। ਮੈਂ ਸਿੰਘਾਂ ਦੇ ਨਾਲ ਸਾਂ ਅਤੇ ਨਾਲ ਹੀ ਰਹਿਣਾ ਚਾਹੁੰਦਾ ਹਾਂ ਮੇਰੇ ਤੇ ਰਹਿਮ ਕਰਕੇ ਮੈਨੂੰ ਸਾਥ ਨਾਲੋਂ ਨ ਵਿਛੋੜੋ। ਗੋਲੰਦਾਜ ਕਿਹਾ 'ਤੇਰਾ ਕਦ ਮਧਰਾ ਏ। ਸ਼ਿਸਤ ਨਹੀਂ ਲਗਦੀ।' ਕੋਲ ਕਚੀਆਂ ਇਟਾਂ ਦੀ ਢੇਰੀ ਪਈ ਸੀ ਭਾਈ ਹੋਰੀ ਉਥੋਂ ਦੋ ਵੱਡੇ ਢੇਲੇ ਚੁਕ ਕੇ ਤੋਪ ਅੱਗੇ ਪੈਰਾਂ ਹੇਠ ਲੈ ਕੇ ਖਲੋ ਗਏ ਅਤੇ ਆਖਣ ਲੱਗੇ ਲਓ ਹੁਣ ਤੇ ਨਿਸ਼ਾਨਾ ਠੀਕ ਲੱਗੇਗਾ ਨਾ। ਮੇਰੇ ਤੇ ਰਹਿਮ ਕਰਕੇ ਮੈਨੂੰ ਸੱਚਖੰਡ ਜਾਣ ਤੋਂ ਨ ਰੋਕੋ। ਵੇਖਣ ਵਾਲੇ ਅੱਸ਼ ਅੱਸ਼ ਕਰ ਉਠੇ। ਤੋਪ ਚਲੀ ਅਤੇ ਭਾਈ ਹੋਰਾਂ ਦੇ ਤੁੰਬੇ ਤੁੰਬੇ ਕਰਦੀ ਲਗੀ ਗਈ।

ਬਹੁਤੀ ਦਰਦਨਾਕ ਮੌਤ ਭਾਈ ਬਿਸ਼ਨ ਸਿੰਘ ਜੀ ਤੇ ਹਰਨਾਮ ਸਿੰਘ ਜੀ ਰੜ ਵਾਲਿਆਂ ਦੀ ਹੋਈ। ਇਹ ਦੋਏ ੧੨-੧੪ ਸਾਲੇ ਭੁਯੰਗੀ ਸਨ। ਜਦ ਉਹਨਾਂ ਨੂੰ ਤੋਪ ਅਗੇ ਖਲਾਰਿਆ ਗਿਆ ਤਦ ਲੋਕੀਂ ਧਾਹੀਂ ਮਾਰ ਰੁੰਨੇ। ਸਾਰੇ ਰੌਲਾ ਪੈ ਗਿਆ ਕਿ ਇਹਨਾਂ ਮਾਸੂਮਾਂ ਕਿਸੇ ਦਾ ਕੀ ਵਿਗਾੜਿਆ ਏ। ਸਾਰੇ ਲੋਕੀਂ ਗੋਰੇ ਨੂੰ ਤੇ ਬਿਲਿਆਂ ਦੇ ਰਾਜ ਨੂੰ ਫਟਕਾਰਾਂ ਪਏ ਪਾਣ ਪਰ ਇਹ ਜੁਰਤ ਕਿਸੇ ਦੀ ਨ ਪਏ ਜੋ ਕੋਈ ਆਖੇ ਕਿ ਇਹਨਾਂ ਨੂੰ ਛੱਡ ਦਿਓ। ਪਤਾ ਨਹੀਂ ਗੋਰੇ ਦੀ ਮੇਮ ਦੇ ਦਿਲ ਵਿਚ ਕੀ ਖਿਆਲ ਆਇਆ। ਉਹ ਉਹਨਾਂ ਦੇ ਭੋਲੇ ਭਾਲੇ ਅਤੇ ਸੁੰਦਰ ਚਿਹਰੇ ਤੱਕ ਬੋਲੀ "ਸਾਹਿਬ! ਇਹਨਾਂ ਤੇਰਾ ਕੀ ਗੁਆਇਆ ਏ ? ਇਹਨਾਂ ਨੂੰ ਨਾ ਮਾਰ। ਛੱਡ ਦੇਹ" ਗੋਰੇ ਕਿਹਾ ਜੇ ਇਹ ਆਖ ਦੇਣ ਕਿ ਅਸੀਂ (ਗੁਰੂ) ਰਾਮ ਸਿੰਘ ਦੇ ਸਿੱਖ ਨਹੀਂ ਤਦ ਛੱਡਿਆ ਜਾ ਸਕਦਾ ਏ। ਮੇਮ ਨੇ ਦੋਹਾਂ ਭਰਾਵਾਂ ਦੇ ਕੋਲ ਹੋ ਕੇ ਕਿਹਾ—ਵੈਲ ਲੜਕੋ ਟੁਮ ਕਹਿਨੇ ਸਕਟਾ ਹਮ ਰਾਮ ਸਿੰਘ ਕੇ ਸਿਖ ਨਹੀਂ, ਹਮ ਟੁਮਕੋ ਛੋੜਨੇ ਸਕਟਾ ਮਾਂਗਟਾ" ਮੇਮ ਦੀ ਇਹ ਗੱਲ ਸੁਣ ਕੇ ਦੋਏ ਬੱਚੇ ਧਾਹੀਂ ਮਾਰ ਉੱਠੇ। ਉਹਨਾਂ ਦੀ ਮਾਤਾ, ਮਾਈ ਖੇਮ ਕੌਰ ਜੀ ਉਥੇ ਹੀ ਸ਼ਹੀਦਾਂ ਦੇ ਵਿਚ ਹੀ ਖਲੋਤੀ ਕੜਕ ਕੇ ਸਿੰਘਣੀ ਵਾਂਗ ਗਰਜਕੇ ਬੋਲੀ—ਗੀਦੀਓ, ਮੇਰੀ ਕੁਲ ਨੂੰ ਕਲੰਕ ਲਾਣ ਵਾਲਿਓ, ਸਿੰਘਣੀ ਦਾ ਸੀਰ ਪੀਕੇ ਇੰਞ ਮੌਤ ਤੋਂ ਡਰਦੇ ਪਏ ਰੋਂਦੇ ਓ। ਮੈਂ ਤੁਹਾਡਾ ਮੂੰਹ ਵੇਖਣਾ ਵੀ ਪਸੰਦ ਨਹੀਂ ਕਰਾਂਗੀ, ਮੇਰੇ ਪੁੱਤਰ ਜੇ ਤਾਂ ਸਿੱਧੇ ਮਥੇ ਮਰਕੇ ਭਰਾਵਾਂ ਨਾਲ ਰਲੋ। ਔਹ ਤਕੋ ਸਰਦਾਰ ਹੀਰਾ ਸਿੰਘ ਜੀ ਤੁਹਾਨੂੰ ਉਡੀਕ ਰਹੇ ਜੇ ਔਹ ਵੇਖੋ ੧੨ ਪਾਤਸ਼ਾਹ ਤੁਹਾਡੇ ਲਈ ਫੁਲਾਂ ਦੇ ਹਾਰ ਲਈ ਖਲੋਤੇ ਜੇ, ਔਹ ਝਾਕੋ ਤੁਹਾਡੇ ਪਿਤਾ, ਮੇਰੇ ਪਿਆਰੇ ਪਤੀ ਤੁਹਾਨੂੰ ਉਡੀਕ ਦੇ ਜੇ ਪਏ। ਜਾਓ ਦਰਸ਼ਨ ਕਰੋ, ਅਤੇ ਅਮਰ ਪਦਵੀ ਹਾਸਲ ਕਰੋ।

ਉਹਨਾਂ ਕਿਹਾ—ਮਾਤਾ ਜੀ, ਅਸੀਂ ਇਸ ਲਈ ਨਹੀਂ ਰੋਂਦੇ ਕਿ ਸਾਨੂੰ ਕੋਈ ਮੌਤ ਦਾ ਭੈ ਏ, ਨਹੀਂ ਸਗੋਂ ਅਸੀਂ ਤੇ ਇਸ ਲਈ ਰੋਂਦੇ ਹਾਂ ਕਿ ਮਤਾਂ ਇਹ ਜ਼ਾਲਮ ਸਾਨੂੰ ਸਾਡੇ ਸਾਥ ਨਾਲੋਂ ਨਾ ਵਿਛੋੜ ਦੇਣ। ਜਿਵੇਂ ਸਾਨੂੰ ਗੁਰੂ ਨਿੰਦਾ ਕੰਨੀ ਸੁਣਨੀ ਪਈ ਏ, ਇਵੇਂ ਕੁਝ ਹੋਰ ਵੀ ਨਾ ਹੋ ਜਾਵੇ। ਮਾਤਾ ਜੀ ਤੁਸੀਂ ਡਰੋ ਨਾ ਅਸੀਂ ਸਾਥ ਤੋਂ ਵਿਛੜਕੇ ਜੀਊਣ ਨੂੰ ਚੰਗਾ ਨਹੀਂ ਸਮਝ ਸਕਦੇ।

ਮਾਤਾ ਕਿਹਾ "ਸ਼ਾਬਾਸ਼ ਬੇਟਾ, ਧਰਮ ਪਿਛੇ ਮਰਨਾ ਸਦਾ ਦੀ ਜ਼ਿੰਦਗੀ ਹਾਸਲ ਕਰਨਾ ਏ। ਜਨਨੀ ਜਨਮ ਭੂਮੀ ਤੋਂ ਮੂੰਹ ਮੋੜਕੇ ਜੀਊਣ ਵਾਲਾ ਪਾਪੀ ਕੁਤੇ ਦੀ ਮੌਤ ਮਰਦਾ ਏ ਅਤੇ ਉਸਨੂੰ ਨਰਕ ਵਿਚ ਵੀ ਢੋਈ ਨਹੀਂ ਮਿਲਦੀ।"

ਭਾਈ ਬਿਸ਼ਨ ਸਿੰਘ ਜੀ, ਸਾਹਿਬ ਨੂੰ ਕਿਹਾ ਗਲ ਸੁਨ, ਜਦ ਸਾਹਿਬ ਝੁਕ ਕੇ ਕੰਨ ਨੇੜੇ ਕਰਕੇ ਗਲ ਸੁਣਨ ਲਗਾ ਤਦ ਸਾਹਿਬ ਦੀ ਵਧੀ ਹੋਈ ਦਾਹੜੀ ਸਿੰਘ ਬੱਚੇ ਨੇ ਅਜਿਹੀ ਫੜੀ ਜੋ ਗੋਰੇ ਦੀ ਜਾਨ ਕਾਗਸੇ ਆ ਗਈ। ਜਦ ਦੂਜਿਆਂ ਦੇ ਜੋਰ ਲਾਨ ਤੇ ਵੀ ਆਪ ਨੇ ਨਾ ਛੱਡੀ ਤਦ ਕੋਲ ਖਲੋਤੇ ਗਦਾਰ, ਗੀਦੀ ਗੁਲਾਮਾਂ ਨੇ ਤਲਵਾਰ ਨਾਲ ਭਾਈ ਬਿਸ਼ਨ ਸਿੰਘ ਜੀ ਦੇ ਦੋਏ ਹੱਥ ਵੱਢ ਘਤੇ। ਫਿਰ ਦੋਹਾਂ ਦੇ ਸਿਰ ਤਲਵਾਰ ਨਾਲ ਧੜ ਨਾਲੋਂ ਜੁਦੇ ਕਰ ਦਿੱਤੇ ਗਏ। ਬਸ ਇਸ ਤੋਂ ਮਗਰੋਂ ਉਥੇ ਕੋਈ ਵੀ ਨਾ ਠਹਿਰ ਸਕਿਆ ਸਭ ਡਰਦੇ ਮਾਰੇ ਦਹਿਲੇ ਹੋਏ ਘਰਾਂ ਨੂੰ ਟੁਰ ਆਏ।

ਅਸਮਾਨ ਦਾ ਰੰਗ ਲਾਲ ਹੋ ਗਿਆ ਸੀ ਅਤੇ ਸੂਰਜ ਦਾ ਤੇਜ ਘਟ ਚੁੱਕਾ ਸੀ। ਅੰਧਕਾਰ ਜਿਹਾ ਫੈਲ ਗਿਆ ਸੀ। ਦਿਨ੍ਹੇ

ਹੀ ਰਾਤ ਪਈ ਜਾਪਦੀ ਸੀ। ਇਸ ਲਈ ਤੋਪ ਚਲਣੀ ਬੰਦ ਹੋ ਗਈ ਸੀ। ਨਾਲੇ ਪਤਾ ਲੱਗਾ ਸੀ ਕਿ ਅੰਬਾਲੇ ਵਾਲੇ ਵੱਡੇ ਗੋਰੇ ਦੀ ਚਿੱਠੀ ਆਈ ਸੀ, ਜਿਲੇ ਨੂੰ ਕਿ ਮੇਰੇ ਔਂਦਿਆਂ ਤੀਕ ਕਿਸੇ ਨੂੰ ਮਾਰੀਂ ਨਾ। ਉਸ ਚਿੱਠੀ ਦੀ ਕੋਈ ਪ੍ਰਵਾਹ ਨਾ ਕਰਦਿਆਂ ਇਹ ਸਾਕਾ ਵਰਤਾਇਆ ਸੀ। ਰਾਤੀਂ ਸਾਰੇ ਸਿੰਘ ਉਸੇ ਤਰ੍ਹਾਂ ਹੀ ਪਹਿਰੇ ਵਿਚ ਰਖੇ ਗਏ। ਆਂਹਦੇ ਸਨ ਇਹਨਾਂ ਨੂੰ ਕੱਲ੍ਹ ਦਿਨੇ ਸ਼ਹੀਦ ਕਰਨਗੇ। ਇਹ ਹੈ ਕੋਟਲੇ ਦਾ ਹਾਲ ਸਾਰਾ ਜਿਹੜਾ ਮੈਂ ਅੱਖੀਂ ਵੇਖ ਆਇਆ ਹਾਂ।

ਸਾਹਿਬਾਂ ਦੇ ਨੇਤਰਾਂ ਵਿਚੋਂ ਨਾਲੇ ਜਲ ਜਾ ਰਿਹਾ ਏ ਅਤੇ ਨਾਲੇ ਬਚਨ ਕਰ ਰਹੇ ਹਨ ਕਿ ਭਾਈ ਲਾਲ ਸਿੰਘਾ ਤੋਪਾਂ ਚਲਦੀਆਂ ਤਾਂ ਉਸ ਦਿਨ ਮੈਂ ਸਿਆੜ ਭਾਈ ਵਸਾਵਾ ਸਿੰਘ ਜੀ ਦੇ ਘਰ ਬੈਠਿਆਂ ਹੀ ਸੁਣ ਲਈਆਂ ਸਨ। ਮੈਨੂੰ ਤੇ ਉਸੇ ਦਿਨ ਪਤਾ ਲੱਗ ਗਿਆ ਸੀ ਕਿ ਇਹ ਮੇਰੇ ਲਾਡਲਿਆਂ ਤੇ ਹੀ ਚਲਾਈਆਂ ਜਾ ਰਹੀਆਂ ਹਨ। ਧੰਨ ਹਨ ਉਹ ਸਿਦਕੀ ਜਿਹੜੇ, ਦੇਸ਼ ਤੋਂ, ਧਰਮ ਤੋਂ, ਕੌਮ ਤੋਂ, ਮਰਕੇ ਪਾਪ ਰਾਜ ਦੀਆਂ ਜੜ੍ਹਾਂ ਖੋਖਲੀਆਂ ਕਰ ਗਏ ਹਨ। ਮੈਨੂੰ ਉਹਨਾਂ ਤੋਂ ਏਹੀ ਆਸ ਸੀ ਏਹੀ ਉਮੀਦ ਸੀ। ਇਹੀ ਭਰੋਸਾ ਸੀ, ਧੰਨ ਸਿੱਖੀ! ਧੰਨ ਸਿਦਕ!! ਧੰਨ ਸ਼ਹੀਦੀ!!!

੭.

"ਦੀਨ ਦਿਆਲ ਸਾਹਨੇ ਵਾਲੀਆ ਥਾਣੇਦਾਰ ਹਜ਼ੂਰ ਨੂੰ ਮਿਲਣਾ ਚਾਹੁੰਦਾ ਏ" ਬਾਬਾ ਸਾਹਿਬ ਸਿੰਘ ਜੀ ਨੇ ਅਰਜ ਕੀਤੀ।

"ਨਿਰਬਾਣ ਸਿੰਘ ਜੀ! ਸਾਨੂੰ ਪਤਾ ਏ, ਜਿਸ ਵੇਲੇ ਦੀ ਅਸੀਂ ਉਡੀਕ ਕਰ ਰਹੇ ਸਾਂ ਉਹ ਆ ਪੁੱਜਾ ਏ। ਫਿਰ ਵੀ ਜਾਉ ਪੁਛ ਆਉ ਕਿ ਕੀ ਕੰਮ ਨੇ ?" ਸ੍ਰੀ ਗੁਰੂ ਜੀ ਕਿਹਾ।

"ਸੱਚੇ ਪਾਤਸ਼ਾਹ ਜੀ, ਮੈਂ ਪਹਿਲਾਂ ਹੀ ਪੁਛ ਆਇਆ ਹਾਂ ਉਸ ਕਿਹਾ ਏ ਕਿ ਹਜ਼ੂਰ ਨੂੰ ਸਾਹਿਬ ਨੇ ਲੁਧਿਆਣੇ ਦਰਸ਼ਨ ਦੇਣ ਲਈ ਕਿਹਾ ਏ। ਮੈਨੂੰ ਪਤਾ ਲੱਗਾ ਏ ਕਿ ਲਾਟੋਂ ਬਹੁਤ ਸਾਰੀ ਫੌਜ ਖਲੋਤੀ ਹੋਏ ਏ, ਉਸਨੂੰ ਥਾਣੇਦਾਰ ਨਾਲ ਨਹੀਂ ਲਿਆਇਆ।"

"ਹਾਂ ਠੀਕ ਏ, ਫਿਰ ਤਿਆਰ ਹੋ ਜਾਣਾ ਚਾਹੀਦਾ ਏ। ਬਾਬਾ ਜਵਾਹਰ ਸਿੰਘ ਜੀ ਤੇ ਕਾਨ੍ਹ ਸਿੰਘ ਜੀ ਨਿਹੰਗ, ਅਤੇ ਆਪ ਨੂੰ ਤੇ ਅਸੀਂ ਨਾਲ ਲੈ ਚਲਾਂਗੇ ਬਾਕੀ ਸੂਬੇ ਮਗਰੋਂ ਆ ਜਾਣਗੇ। ਸਾਡੇ ਨਾਲ ਸੇਵਾ ਨੂੰ ਕੌਣ ਜਾਏਗਾ ?"

"ਸ੍ਰੀ ਗੁਰੂ ਬੋਲੇ ਹੈ ਕੋ ਸਿੰਘ। ਚਾਲੇ ਜੋ ਅਬ ਹਮਰੇ ਸੰਗ। ਮਹਾਰਾਜ ਛੋਟੇ ਤਬ ਕਹੇ। ਦਾਸ ਪ੍ਰਭੂ ਜੀ ਹਾਜਰ ਅਹੇ। ਬੋਲੇ ਤੁਮ ਪੀਛੇ ਸਭ ਸਾਰਾ। ਈਹਾਂ ਰਾਖੋ ਭਲੀ ਪ੍ਰਕਾਰਾ। ਕਰੀਯੋ ਭਜਨ ਕਰਾਵੇ ਔਰਨ। ਬਿਨਾ ਨਾਮ ਕਾਹੂ ਕੋਊ ਠੌਰਨ। ਸਾਰ ਸਮਾਲ ਰਖੋ ਸਭ ਸੰਗਤ। ਇਤ ਦਰਦੀ ਹੋਵੈ ਲਖ ਮੰਗਤ। ਤੁਮ ਨਿਰਭੈ ਬੈਠੋ ਨਿਗਮਾਂ। ਬੀਚ ਭਜਨ ਕਾਟੋ ਕਿਛ ਸਮਾਂ। ਗੁਰੂ ਗ੍ਰੰਥ ਕਰਵਾਵੋ ਪਾਠ। ਸਦ ਅਟਲਾ ਸਾਚੇ ਕੋ ਠਾਟ।"

(ਸ੍ਰੀ ਸਤਿਗੁਰੂ ਬਿਲਾਸ ਕ੍ਰਿਤ ਸੰਤ ਧਿਆਨ ਸਿੰਘ ਜੀ, ਅਪ੍ਰਕਾਸ਼ਿਤ)

"ਨਾਨੂੰ ਸਿੰਘ ਕਿਥੇ ਹੈ, ਅਸੀਂ ਉਸਨੂੰ ਨਾਲ ਲਜਾਵਾਂਗੇ। ਨਾਨੂੰ ਸਿੰਘ ਨੂੰ ਨਾਲ ਰੱਖਣ ਦਾ ਸਾਡਾ ਪੁਰਾਣਾ ਇਕਰਾਰ ਏ।"

"ਜਿਵੇਂ ਹੁਕਮ ਦੀਨਾ ਨਾਥ"

"ਪਾਤਸ਼ਾਹ, ਆਪ ਬਸਤਰ ਬਦਲ ਲਓ ਆਗਿਆ ਕਰੋ ਬਨਾਤ ਦਾ ਉਹ ਚੋਗਾ ਲਿਆਵਾਂ ਜੋ ਮਹਾਰਾਣਾ ਨੇਪਾਲ ਨੇ ਹਜ਼ੂਰ ਦੀ ਭੇਟਾ ਕੀਤਾ ਏ, ਜਾਂ ਖੀਨ ਖਾਫ ਦਾ ਲਿਆਵਾਂ ਕਿਹੜਾ ਸਜਾਉਗੇ ?" ਸ੍ਰੀ ਗੁਰੂ ਜੀ ਸੁਣਕੇ ਚੁਪ ਹੋ ਗਏ, ਬੜਾ ਚਿਰ ਸੋਚ ਸੋਚਕੇ ਬੋਲੇ—

"ਨਿਰਬਾਣ ਸਿੰਘ ਜੀ! ਬਨਾਤ ਤੇ ਖੀਨ ਖਾਫ ਦੇ ਚੋਗੇ ਸੰਦੂਕਾਂ ਵਿਚ ਪਏ ਰਹਿਣ ਦਿਓ। ਹੁਣ ਇਹਨਾਂ ਦੀ ਲੋੜ ਨਹੀਂ। ਗੁਰੂ ਪਹਿਨਾਏਗਾ ਤਾਂ ਉਸੇ ਦਿਨ ਪਹਿਨਾਂਗੇ। ਜਿਸ ਦਿਨ ਧਰਮ ਦੀ ਸਥਾਪਨਾ ਹੋ ਜਾਏਗੀ। ਜਿਸ ਦਿਨ ਪਾਪ ਰਾਜ ਦਾ ਨਾਸ ਹੋ ਜਾਇਗਾ। ਜਿਸ ਦਿਨ ਭਾਰਤ ਸੁਤੰਤਰ ਹੋ ਜਾਇਗਾ। ਜਿਸ ਦਿਨ ਗਊ ਗਰੀਬ ਦੇ ਗਲੋਂ ਛੁਰੀ ਲਹਿ ਜਾਏਗੀ। ਜਿਸ ਦਿਨ ਫਿਰ ਇਸ ਰਾਮਦਾਸ ਪੁਰੇ ਅਤੇ ਇਸ ਸਾਧ ਸੰਗਤ ਦੇ ਦਰਸ਼ਨ ਹੋਣਗੇ ਹੁਣ ਤੇ ਉਹ ਕੰਬਲ ਲਿਆਓ ਜੋ ਉਸ ਦਿਨ ਇਕ ਮਾਈ ਸ਼ਰਧਾ ਭਾਵਨੀ ਨਾਲ ਲਿਆਈ ਸੀ। ਦੁਸ਼ਾਲੇ ਪਏ ਰਹਿਣ ਦੇ। ਟਸਰੀਆਂ ਧਰੀਆਂ ਰਹਿਣ ਦੇ। ਅੱਜ ਕੰਬਲੀ ਦੀ ਦਸਤਾਰ ਸਜਾਵਾਂਗੇ ਅਤੇ ਕੰਬਲੀ ਹੀ ਉੱਤੇ ਲਵਾਂਗੇ। ਅੱਜ ਅਸਾਂ ਕੁਝ ਚਿਰ ਲਈ ਇਸ ਸਾਧ ਸੰਗਤ ਤੋਂ ਵੱਖ ਹੋਣਾਂ ਏ ਜਿਸ ਬਿਨਾਂ ਇਕ ਖਿਨ ਇਕ ਪਲ, ੫੦ ਵਰ੍ਹੇ ਲਗਦੇ ਸਨ। ਅੱਜ ਅਸਾਂ ਪਿਆਰੇ ਪਿਤਾ ਨੂੰ ਫਿਰ ਰੋਂਦਿਆਂ ਛੱਡ ਕੇ ਟੁਰਨਾ ਏ, ਜਿਹੜਾ ਅੱਗੇ ਇਕ ਵਾਰੀ ਸਾਡੇ ਵਿਯੋਗ ਵਿਚ ਪ੍ਰਾਣ ਗੁਆ ਚੁੱਕਾ ਏ। ਅੱਜ ਅਸਾਂ ਉਸ ਸਾਧ ਸੰਗਤ ਨੂੰ ਰੋਂਦਿਆਂ ਛੱਡਣਾ ਏ ਜੋ ਸਾਨੂੰ ਪ੍ਰਾਣਾਂ ਤੋਂ ਵਧੀਕ ਪਿਆਰੀ ਅਤੇ ਪੁੱਤਾਂ ਤੋਂ ਵੱਧ ਲਾਡਲੀ ਏ, ਜਿਸਦਾ ਵਿਛੋੜਾ, ਸਾਡੇ ਲਈ ਮਹਾਂ ਦੁਖਦਾਈ ਏ, ਅਸਹਿ ਏ, ਅਕਹਿ ਏ," ਫਿਰ, ਸ੍ਰੀ ਗੁਰੂ ਹਰੀ ਸਿੰਘ ਜੀ ਨੂੰ ਸੰਬੋਧਨ ਕਰਕੇ ਬਚਨ ਕੀਤਾ—"ਭਾਈ ਬੁਧ ਸਿੰਘ ਜੀ, ਮੈਂ ਹੁਣ ਪ੍ਰਦੇਸ ਗਵਨ ਕਰਨਾ ਏ। ਬਹੁਤ ਸਾਰੇ ਜੀਵ ਟਾਪੂਆਂ ਵਿਚ ਦਰਸ਼ਨ ਲਈ ਅਰਜੋਈਆਂ ਕਰ

ਰਹੇ ਹਨ, ਉਹਨਾਂ ਦੀ ਭਾਵਨਾ ਪੂਰਨ ਕਰਨ ਸਾਨੂੰ ਉਥੇ ਜਾਣਾ ਪੈਣਾ ਏ। ਅੱਜ ਉਹ ਸਮਾਂ ਆ ਗਿਆ ਏ। ਮੇਰੇ ਮਗਰੋਂ ਮੇਰੀ ਇਸ ਕਾਰ ਦੀ ਜ਼ੁੰਮੇਵਾਰੀ ਤੁਹਾਡੇ ਹੀ ਸਿਰ ਏ। ਤੁਸਾਂ ਹੀ ਇਸ ਸੰਗਤ ਨੂੰ ਧੀਰਜ ਬੰਧਾਣੀ ਏ, ਅਤੇ ਸੰਭਾਲ ਕਰਨੀ ਏ।"

ਇਹ ਬਚਨ ਸੁਣ ਕੇ ਗੁਰੂ ਹਰੀ ਸਿੰਘ ਜੀ ਚਰਨਾਂ ਤੇ ਡਿਗ ਕੇ ਧਾਹੀਂ ਮਾਰ ਰੋ ਉੱਠੇ। ਨਾਲੇ ਵੈਰਾਗ ਕਰ ਰਹੇ ਹਨ ਅਤੇ ਨਾਲੇ ਅਰਜਾਂ ਕਰ ਰਹੇ ਹਨ—

"ਦੀਨ ਦਿਆਲ ਤੇਰੀ ਇਹ ਸੰਗਤ ਵਿਛੋੜੇ ਦਾ ਦੁਖ ਝੱਲਣ ਜੋਗੀ ਨਹੀਂ, ਮਿਹਰ ਕਰ ਅਤੇ ਇਸਦੀ ਸਾਰ ਸੰਭਾਲਣਾ ਤੂੰ ਆਪ ਹੀ ਕਰ! ਤੂੰ ਏਥੇ ਰਹਿ, ਮੈਂ ਤੇਰੇ ਥਾਂ ਪ੍ਰਦੇਸ ਜਾਂਦਾ ਹਾਂ, ਉਥੇ ਦੀਆਂ ਸੰਗਤਾਂ ਅੱਗੇ ਹੱਥ ਜੋੜਕੇ, ਗਲ ਵਿਚ ਪੱਲਾ ਪਾ ਕੇ, ਚਰਨੀ ਸਿਰ ਰੱਖਕੇ ਅਰਜ ਕਰਾਂਗਾ ਕਿ ਸਾਡੇ ਹਾਲ ਤੇ ਰਹਿਮ ਕਰਕੇ ਅਜੇ ਸੱਚੇ ਪਾਤਸ਼ਾਹ ਨੂੰ ਏਧਰ ਨਾ ਸੱਦੋ। ਅਜੇ ਸੰਗਤ ਇੰਞਾਣੀ ਏ। ਅਜੇ ਇਹ ਪੰਥਕ ਬੂਟਾ ਮਛੋਹਰ ਏ, ਨੰਨ੍ਹਾ ਏ। ਯਤੀਮ ਏ। ਮੇਹਰ ਕਰਕੇ ਸਾਡੇ ਗਰੀਬਾਂ ਦੇ ਸਦਕੇ, ਆਪਣੇ ਕਿਸੇ ਪਿਆਰੇ ਦੇ ਸਦਕੇ ਆਪਣੇ ਕਿਸੇ ਆਪਣੇ ਦੇ ਸਦਕੇ, ਇਸਦੀ ਦੇਖ ਭਾਲ ਤੂੰ ਆਪ ਕਰ, ਇਸਦੀ ਪ੍ਰਵਰਸ਼ ਕਰ, ਇਸਦੇ ਸਿਰ ਤੇ ਹੱਥ ਰੱਖ। ਮੈਂ ਹੁਣੇ ਗੋਰੇ ਕੋਲ ਜਾਂਦਾ ਹਾਂ ਅਤੇ ਜਾ ਕੇ ਆਖਦਾ ਹਾਂ ਕਿ ਪਾਤਸ਼ਾਹ ਬੇਖਬਰ ਹਨ। ਉਹਨਾਂ ਨੂੰ ਕੋਈ ਪਤਾ ਨਹੀਂ ਕਸੂਰ ਮੇਰਾ ਏ। ਮਸਤਾਨੇ ਮੈਂ ਟੋਰੇ ਹਨ। ਬੁਚੜ ਮੈਂ ਮਰਵਾਏ ਹਨ। ਰੌਲਾ ਮੈਂ ਪਾਇਆ ਏ, ਇਸਦੀ ਸਜਾ ਮੈਨੂੰ ਕਲੇ ਨੂੰ ਹੀ ਮਿਲਣੀ ਚਾਹੀਦੀ ਏ। ਪਿਆਰੇ ਤੂੰ ਨਾ ਜਾਹ, ਤੇਰੇ ਖਾਤਰ ਮੈਂ ਆਪਣੇ ਪ੍ਰਾਣਾਂ ਦੀ ਬਲੀ ਦੇ ਸਕਦਾ ਹਾਂ। ਟੋਟੇ ੨ ਹੋ ਸਕਦਾ ਹਾਂ ਪਰ ਤੇਰਾ ਮਹਾਂ ਦੁਖਦਾਈ ਵਿਛੋੜਾ ਸਹਿਨ ਦੀ ਮੇਰੇ ਵਿਚ, ਤੇਰੇ ਪਿਆਰੇ ਪੰਥ ਵਿਚ, ਤੇਰੀ ਗਰੀਬ ਸਾਧ ਸੰਗਤ ਵਿਚ, ਸ਼ਕਤੀ ਨਹੀਂ, ਤਾਕਤ ਨਹੀਂ। ਬਸ ਇਕ ਪਾਸੇ ਤੇਰਾ ਵਿਛੋੜੇ ਦੀ ਅੱਗ ਵਿਚ ਘੁਲ ਘੁਲ ਕੇ, ਸੜ ਸੜਕੇ, ਜਿੰਦ ਗੁਆਣ ਨਾਲੋਂ, ਬਿਰਹੋਂ ਦੀ ਚੋਟ ਨਾਲ ਇਕੋ ਵਾਰ ਮਰਨਾ ਹੀ ਠੀਕ ਏ। ਜੇ ਇਹ ਨਹੀਂ ਤਾਂ ਮੈਨੂੰ ਨਾਲ ਲੈ ਚਲੋ, ਮੈਂ ਆਪ ਦੁਖ ਸਹਿ ਕੇ ਹਜ਼ੂਰ ਦੇ ਸੁਖ ਦੀ ਵਿਵਸਥਾ ਕਰਾਂਗਾ, ਮੈਂ ਚਰਨ ਧੋਇਆ ਕਰਾਂਗਾ। ਮੁੱਠੀ ਚਾਪੀ ਕਰਿਆ ਕਰਾਂਗਾ। ਮੈਨੂੰ ਪਤਾ ਲੱਗਾ ਏ ਕਿ ਆਪ ਭਾਈ ਨਾਨੂੰ ਸਿੰਘ ਜੀ ਨੂੰ ਨਾਲ ਲੈ ਚਲੇ ਹੋ। ਮੈਂ ਉਹਨਾਂ ਦੇ ਪੈਰੀਂ ਪੈ ਕੇ ਉਹਨਾਂ ਨੂੰ ਏਥੇ ਰਹਿਣਾ ਮਨਾ ਲਵਾਂਗਾ, ਪਰ ਮੈਨੂੰ ਨਾਲ ਜ਼ਰੂਰ ਲੈ ਚੱਲੋ। ਨਾਨੂੰ ਸਿੰਘ ਚੰਗੇ ਭਾਗਾਂ ਵਾਲਾ ਏ, ਇਕ ਅਸੀਂ ਨਭਾਗੇ ਹਾਂ..." ਬਸ ਇਸ ਤੋਂ ਅੱਗੇ ਆਪ ਕੁਝ ਨ ਕਹਿ ਸਕੇ ਤੇ ਧੜੰਮ ਕਰਦੇ ਚਰਨਾਂ ਤੇ ਢਹਿ ਪਏ। ਸ੍ਰੀ ਗੁਰੂ ਜੀ ਨਾਲ ਆਪਣਾ ਪਿਆਰ ਭਰਿਆ ਹੱਥ ਕੰਢ ਤੇ ਫੇਰਦੇ ਹਨ। ਨਾਲੇ ਆਂਹਦੇ ਹਨ—

"ਭਾਈ ਧੀਰਜ ਕਰ, ਸਬਰ ਕਰ, ਕਰਤਾਰ ਦੇ ਰੰਗ ਵੇਖ। ਮੇਰਾ ਪ੍ਰਦੇਸ ਜਾਣਾ ਜ਼ਰੂਰੀ ਏ। ਇਸਨੂੰ ਕੋਈ ਰੋਕ ਨਹੀਂ ਸਕਦਾ। ਕੋਈ ਹਟਾ ਨਹੀਂ ਸਕਦਾ। ਇਹ ਗੋਰਿਆਂ ਦਾ ਤਾਂ ਐਵੇਂ ਇਕ ਵਿਚਕਾਰ ਬਹਾਨਾ ਹੀ ਹੈ। ਇਹ ਖੇਲ ਸਭ ਕਰਤਾਰ ਦੀ ਏ, ਮੇਰੇ ਸਤਿਗੁਰੂ ਜੀ ਦੀ ਏ। ਇਹ ਵਿਛੋੜਾ ਸਦੀਵੀਂ ਵਿਛੋੜਾ ਨਹੀਂ। ਥੋੜੇ ਚਿਰ ਖਾਤਰ ਹੀ ਹੈ। ਮੇਰੀ ਕਾਰ ਦੀ ਸੰਭਾਲਣਾ ਤੁਹੋਂ ਕਰਨੀ ਏ। ਤੂੰ ਸਿਖੀ ਰੂਪ ਖੇਤੀ ਨੂੰ ਹਰੀ ਰੱਖਣਾ ਏ। ਮੈਂ ਤੇਰੇ ਕੋਲ ਵਸਾਂਗਾ। ਅੰਗ ਸੰਗ ਰਹਾਂਗਾ। ਜਦ ਯਾਦ ਕਰੋਗੇ ਹਾਜਰ ਹੋਵਾਂਗਾ। ਭਾਣਾ ਮੰਨੋ ਅਕਾਲ ਦੇ ਕੰਮ ਵਿਚ ਵਿਘਨ ਨਾ ਪਾਉ। ਇੰਞ ਧਰਮ ਨਹੀਂ ਟੁਰ ਸਕੇਗਾ। ਇੰਞ ਪਾਪ ਰਾਜ ਦੀਆਂ ਜੜ੍ਹਾਂ ਨਹੀਂ ਪੁਟੀਆਂ ਜਾ ਸਕਣਗੀਆਂ।" ਅਜੇ ਸੱਚੇ ਪਾਤਸ਼ਾਹ ਬਚਨ ਕਰ ਹੀ ਰਹੇ ਸਨ ਕਿ ਬਾਬੇ ਕਾਨ੍ਹ ਸਿੰਘ ਜੀ ਨੇ ਆ ਕੇ ਅਰਜ ਕੀਤੀ—"ਗਰੀਬ ਨਿਵਾਜ ਜੀ, ਥਾਣੇਦਾਰ ਕਾਹਲੀਆਂ ਪਿਆ ਕਰਦਾ ਏ।"

"ਅਸੀਂ ਤੇ ਭਾਈ ਅੱਗੇ ਹੀ ਤਿਆਰ ਹਾਂ, ਲਿਆਓ ਨਿਰਬਾਣ ਸਿੰਘ ਜੀ ਕੰਬਲੀ ਲਿਆਓ।"

ਬਾਬਾ ਜੀ ਨੇ ਕੰਬਲੀ ਅੱਗੇ ਲਿਆ ਰੱਖੀ, ਸਾਹਿਬਾਂ ਨੇ ਇਕ ਸੀਸ ਤੇ ਸਜਾ ਲਈ ਅਤੇ ਇਕ ਦੁਆਲੇ ਲੈ ਲਈ। ਇਹ ਦ੍ਰਿਸ਼ ਤੱਕ ਸੰਗਤ ਬੂੰਬਾਂ ਮਾਰ ਰੋ ਉੱਠੀ। ਬਾਬਾ ਜੱਸਾ ਸਿੰਘ ਜੀ ਇੰਞ ਬੈਠੇ ਹਨ, ਜਿਵੇਂ ਸਰੀਰ ਵਿਚ ਪ੍ਰਾਣ ਨਹੀਂ ਰਹੇ। ਜਿਵੇਂ ਸੋਚ ਸਰੀਰ ਧਾਰਕੇ ਬੈਠੀ ਹੋਈ ਏ। ਗੁਰੂ ਜੀ ਨੇ ਕੋਲ ਜਾ ਕੇ ਕਿਹਾ—

"ਬਾਬਾ ਜੀ ਆਗਿਆ ਬਖਸ਼ੋ"

"ਮੈਂ ਆਗਿਆ ਬਖਸ਼ਾਂ, ਮੈਂ ਆਗਿਆ ਦੇਣ ਵਾਲਾ ਕੌਣ ਹੁੰਦਾ ਹਾਂ। ਮੇਰੀ ਜ਼ਬਾਨ ਇਹ ਕਦੀ ਕਹਿ ਸਕਦੀ ਏ ਕਿ ਤੁਸੀਂ ਜਾਓ, ਨਹੀਂ ਨਹੀਂ, ਆਪ ਮੇਰੇ ਨਾਲ ਅੱਗੇ ਵੀ ਇੰਞ ਹੀ ਕੀਤੀ ਸੀ। ਹੁਣ ਫਿਰ ਉਹੋ ਕਰ ਰਹੇ ਹੋ। ਸਾਹਿਬਾਂ ਕਿਹਾ—"ਕੁਝ ਦਸੋ। ਆਪ ਜੀ ਦੀ ਕੀ ਸੇਵਾ ਕਰਾਂ" ਬਾਬਾ ਜੱਸਾ ਸਿੰਘ ਜੀ ਕਿਹਾ ਜੇ ਤੁੱਠੇ ਹੋ ਤਾਂ ਮੇਲੇ ਚਲਾਣੇ ਵਕਤ ਤੁਸੀਂ ਕੋਲ ਹੋਣਾ।"

ਗੁਰੂ ਜੀ ਕਿਹਾ "ਇਵੇਂ ਹੀ ਹੋਵੇਗਾ" ਭਾਈ ਸਾਵਨ ਸਿੰਘ ਜੀ ਦਰੋਗੇ ਨੇ ਅਰਜ ਕੀਤੀ—

"ਦੀਨ ਦਿਆਲ, ਕਾਠੀ ਚੀਨੀ ਤੇ ਪਾਵਾਂ ਜਾਂ ਚੰਬੀ ਤੇ ਜਾਂ ਸੁਰਖੀ ਤੇ ?"

"ਸੌਣ ਸਿੰਘਾ, ਅੱਜ ਚੀਨੀ ਸੁਰਖੀ ਨੂੰ ਖਲੋਤਿਆਂ ਰਹਿਣ

ਏ, ਗੁਰੂ ਜੀ ਨੇ ਚੜ੍ਹਾਇਆ ਤਾਂ ਫੇਰ ਹੀ ਚੜ੍ਹਾਂਗੇ। ਗੁਰਦਿੱਤ ਸਿੰਘ ਨੂੰ ਆਖ ਗੱਡਾ ਤਿਆਰ ਕਰੇ।"

ਗੱਡਾ ਤਿਆਰ ਹੋ ਗਿਆ, ਬਾਬਾ ਜਵਾਹਰ ਸਿੰਘ ਜੀ, ਬਾਬਾ ਕਾਨ੍ਹ ਸਿੰਘ ਜੀ, ਬਾਬਾ ਸਾਹਿਬ ਸਿੰਘ ਜੀ, ਬਾਬਾ ਨਾਨੂੰ ਸਿੰਘ ਜੀ, ਨਾਲ ਤਿਆਰ ਹੋਏ। ਗੁਰਦੁਆਰੇ ਅੱਗੋਂ ਖਲੋਕੇ ਸਾਹਿਬਾਂ ਅਰਦਾਸ ਕੀਤੀ। ਸੰਗਤ ਅਧੀਰਜ ਹੋ ਉੱਠੀ। ਹਾਲ ਦੁਹਾਈ ਮਚ ਗਈ। ਹਜ਼ਾਰਾਂ ਪ੍ਰੇਮੀ ਨਾਲ ਜਾਣ ਲਈ ਗੱਡੇ ਦੇ ਅੱਗੇ ਪੈਣ ਲੱਗੇ ਸਾਹਿਬ ਸਭਨਾਂ ਨੂੰ ਧੀਰਜ ਦਿੰਦੇ ਹੋਏ ਹਟਾਂਦੇ ਜਾ ਰਹੇ ਹਨ। ਗੁਰੂ ਹਰੀ ਸਿੰਘ ਜੀ ਚੁਪ ਕੀਤੇ ਇਕ ਪਾਸੇ ਬੈਠੇ ਹਨ। ਰੰਗ ਅਜਿਹਾ ਫਿਕਾ ਪੈ ਗਿਆ, ਜਿਵੇਂ ਹਰੇ ਭਰੇ ਬ੍ਰਿਛ ਨੂੰ ਬਿਜਲੀ ਪੈ ਕੇ ਸਾੜ ਗਈ ਹੋਵੇ। ਸੰਗਤ ਵਿਰਲਾਪ ਕਰ ਰਹੀ ਏ ਕਿ—"ਜਲ ਬਿਨ ਮਛੀ ਜਿੰਦਾ ਰਹਿ ਸਕਦੀ ਏ, ਸਪ ਮਣੀ ਬਿਨਾਂ ਦੀਨ ਦੁਖੀ ਹੋ ਕੇ ਬਚ ਸਕਦਾ ਏ, ਪਰ ਅਸੀਂ ਪਿਆਰੇ ਸਤਿਗੁਰ ਜੀ ਬਿਨਾਂ ਕਿਵੇਂ ਜੀਆਂ ਗੇ" ਬਾਬਾ ਜੱਸਾ ਸਿੰਘ ਜੀ ਡਾਢੀ ਚਿੰਤਾ ਜਨਕ ਦਸ਼ਾ ਵਿਚ ਬੈਠੇ ਹਨ। ਸੰਗਤ ਦੁਖੀ ਏ। ਵਾਲ ਗਲੇ ਵਿਚ ਪਏ ਹੋਏ ਹਨ। ਭੈਣੀ ਸਾਹਿਬ ਦੀ ਭੂਮੀ ਇਓਂ ਜਾਪਦੀ ਏ ਜਿਵੇਂ ਮਦ ਮਸਤ ਹਾਥੀ ਨੇ ਕਲਪ ਬ੍ਰਿਛ ਆਦਿ ਉਖਾੜਕੇ ਨੰਦਨ ਬਨ ਉਜਾੜ ਦਿੱਤਾ ਹੋਵੇ। ਸੰਗਤ ਦੇ ਕੰਠ ਸੁਕ ਗਏ। ਬਚਨ ਨਹੀਂ ਨਿਕਲਦਾ। ਸਭ ਦੇ ਨੇਤਰਾਂ ਵਿਚੋਂ ਨੀਰ ਦੇ ਫੁਹਾਰੇ ਵਗ ਰਹੇ ਹਨ। ਬਿਖਮ ਜੁਰ ਵਾਂਗ ਸਾਸ ਤੇਜੀ ਨਾਲ ਆ ਰਹੇ ਹਨ। ਜਿਵੇਂ ਪਾਣੀ ਸੁਕ ਜਾਣ ਤੇ ਜਲ ਜੰਤੂ ; ਜਿਵੇਂ ਹਰਣੀ ਦੇ ਬੱਚੇ ਦੇ ਚਹੁੰ ਪਾਸੀਂ ਲੱਗੀ ਬਣ ਨੂੰ ਅਗਨੀ। ਆਹ! ਅੱਜ ਚੀਨੀ, ਸੁਰਖੀ ਦੀ ਵੇਦਨ ਕੌਣ ਅਨੁਭਵ ਕਰੇ। ਅੱਖੀਆਂ ਵਿਚੋਂ ਨੀਰ ਵਗ ਰਿਹਾ ਏ। ਜਿਨਾਂ ਨੂੰ ਕਦੀ ਕਿਸੇ ਬੈਠਿਆਂ ਨਹੀਂ ਸੀ ਡਿੱਠਾ, ਅੱਜ ਧਰਤੀ ਤੇ ਸਿਰ ਸਟੀ ਪਈਆਂ ਤੜਫੜਾਂਦੀਆਂ ਹਨ—

"ਗੁਰੂ ਵਯੋਗ ਵਿਕਲ ਪਸ਼ੂ ਐਸੇ।
ਸੰਗਤ ਭ੍ਰਾਤ ਜੀਅਹਿ ਪਿਤ ਕੈਸੇ।"

ਸ੍ਰੀ ਗੁਰੂ ਹਰੀ ਸਿੰਘ ਜੀ ਬਾਰ-ਬਾਰ ਇਹੀ ਬੇਨਤੀ ਕਰ ਰਹੇ ਹਨ ਕਿ

—"ਨਾਥ ਕ੍ਰਿਪਾ ਕਰ ਕੀਜੀਏ ਸੋਈ।
ਜਾਂ ਤੇ ਪੰਥ ਅਨਾਥ ਨ ਹੋਈ।"

ਸਾਹਿਬ ਸਭਨਾਂ ਨੂੰ ਧੀਰਜ ਦਿੰਦੇ ਹੋਏ ਸੰਗਤ ਨੂੰ ਵਾਪਸ ਮੋੜ ਰਹੇ ਹਨ। ਭਾਈ ਲਾਲ ਸਿੰਘ ਜੀ ਗੁਮਟੀ ਵਾਲੇ ਨੂੰ ਗੱਡੇ ਕੋਲ ਸਦਕੇ ਕਿਹਾ ਕਿ "ਭਾਈ ਸੱਚ ਝੂਠ ਬਥੇਰਾ ਸੁਣੋਗੇ ਪਰ ਯਕੀਨ ਨਾ ਕਰਨਾ। ਇਹਨਾਂ ਦੇ ਗਿਆਂ ਬਿਨਾਂ ਧਰਮ ਨਹੀਂ ਟੁਰਨਾ। ਇਹ ਰੂਸਾਂ ਥੀਂ ਜਾਣਗੇ। ਰੂਸ ਮੇਰੇ ਗਏ ਇਨਾਂ ਨਹੀਂ ਔਣੇ। ਮੈਂ ਰੂਸਾਂ ਨੂੰ ਨਾਲ ਲੈ ਕੇ ਆਵਾਂਗਾ ਧੀਰਜ ਰੱਖਣੀ ਵਿਛੋੜਾ ਥੋੜਾ ਚਿਰ ਹੀ ਹੈ।"

ਦਾਨ ਸਿੰਘ ਜੀ ਗੱਡੇ ਨਾਲ ਗਏ, ਗੁਰੂ ਜੀ ਕਿਹਾ "ਦਾਨ ਸਿੰਘਾ, ਡਰਨਾ ਨਹੀਂ, ਘਬਰਾਣਾ ਨਹੀਂ, ਸਾਂਗੇ ਪਿਛੋਂ ਅਸੀਂ ਜਲਦੀ ਹੀ ਆ ਜਾਣਾ ਏ। ਭਜਨ ਬਾਣੀ ਤਕੜੇ ਹੋ ਕੇ ਕਰਨਾ, ਜਿਨਾਂ ਚਿਰ ਧਰਮ ਨਹੀਂ ਟੁਰਦਾ ਇਹ ਦੇਹ ਕਿਤੇ ਜਾ ਨਹੀਂ ਸਕਦੀ। ਕਲ ਸਵੇਰ ੧੧ ਰੁਪਿਆ ਦਾ ਕੜਾਹ ਪ੍ਰਸਾਦ ਕਰਕੇ ਸੰਗਤਾਂ ਨੂੰ ਸਵੇਲੇ ਹੀ ਟੋਰ ਦੇਣਾ। ਲੁਧਿਆਣੇ ਡਾਕ ਬੰਗਲੇ ਵਿਚ ਜਾ ਉਤਰੇ। ਬਾਬੇ ਬਾਹਰ ਹੀ ਬਠਾਈ ਰੱਖੇ। ਜਦ ਰਾਤ ਪਈ, ਬੰਗਲੇ ਵਿਚੋਂ ਜ਼ੋਰ ਨਾਲ ਅਵਾਜ਼ਾਂ ਆਉਣ ਲਗ ਪਈਆਂ ਕਿ 'ਕੂਕਾ ਭਾਗ ਗਿਆ ਰੇ, ਕੂਕਾ ਭਾਗ ਗਿਆ ਰੇ' ਸਾਰੇ ਟੋਲ ਥਕੇ ਕਿਤੇ ਪਤਾ ਨਾ ਲੱਗਾ। ਜਦ ਥੱਕਕੇ ਹਾਰ ਗਏ ਤਦ ਇਕ ਪਾਸਿਓਂ ਬਾਣੀ ਦੀ ਧੁਨੀ ਸੁਣਾਈ ਦਿੱਤੀ। ਫਿਰ ਇਕ ਪਾਸੇ ਬੈਠੇ ਡਿੱਠੇ। ਗੋਰਿਆਂ ਦੀ ਮਸਾਂ ਜਾਨ ਵਿਚ ਜਾਨ ਆਈ। ਗੁਰੂ ਜੀ ਕਿਹਾ—"ਬਸ ਇਹੀ ਜ਼ੋਰ ਸਾਜੇ, ਇਹ ਮਾਣ ਨ ਕਰਨਾ ਕਿ ਅਸੀਂ ਰਾਮ ਸਿੰਘ ਨੂੰ ਫੜ ਲੈ ਚਲੇ ਹਾਂ, ਨਹੀਂ ਮੇਰੇ ਸਤਿਗੁਰੂ ਜੀ ਦੀ ਰਜ਼ਾ ਹੀ ਇਓਂ ਹੈ। ਨਹੀਂ ਤੇ ਇਸ ਨੂੰ ਫੜਨ ਵਾਲਾ ਕੌਣ ਜੰਮਿਆਂ ਸੀ" ਗੱਡਾ ਵਾਪਸ ਕਰ ਦਿੱਤਾ। ਗੁਰਦਿੱਤ ਸਿੰਘ ਜੀ ਨੇ ਬੜੀਆਂ ਅਰਜਾਂ ਕੀਤੀਆਂ ਕਿ—ਮੈਨੂੰ ਵੀ ਨਾਲ ਲੈ ਚਲੋ ਪਰ ਪ੍ਰਵਾਨ ਕੋਈ ਨ ਹੋਈ—ਮਹੰਤ ਜੀ* ਹੌਕੇ ਤੇ ਹਾਵੇ ਲੈਂਦੇ ਹੋਏ ਗੱਡਾ ਮੋੜ ਲਿਆਏ।

ਰੰਗ ਰੂਪ ਫਿਕਾ ਪੈ ਗਿਆ। ਜਿਵੇਂ ਮਾਪੇ ਮਰ ਗਏ ਹੁੰਦੇ ਹਨ। ਮਨ ਵਿਚ ਬੜਾ ਪਛਤਾਉ ਕਰ ਰਹੇ ਹਨ ਕਿ ਸ੍ਰੀ ਭੈਣੀ ਸਾਹਿਬ ਜਾ ਕੇ ਕੀ ਦੱਸਾਂਗੇ। ਜਦ ਭੈਣੀ ਸਾਹਿਬ ਦੀ ਸੰਗਤ ਪੁਛੇਗੀ ਕਿ ਗੁਰੂ ਜੀ ਕਿਥੇ ਹਨ ? ਤਦ ਮੈਂ ਕੀ ਆਖਾਂਗਾ, ਪ੍ਰਦੇਸ ਗਵਨ ਕਰ ਗਏ, ਜਦ ਗੁਰੂ ਜੀ ਬਿਨਾਂ, ਸੰਗਤ ਗੱਡਾ ਆਉਂਦਾ ਵੇਖੇਗੀ ਤਾਂ ਮੈਨੂੰ ਸ਼ਰਮ ਸਾਰ ਕਰਦੀ ਹੋਏ ਆਖੇਗੀ ਕਿ ਤੂੰ ਜਿਉਂਦਾ ਕਿਵੇਂ ਆ ਗਿਆ। ਆਹ! ਜਦ ਗੁਰੂ ਹਰੀ ਸਿੰਘ ਜੀ ਪੁਛਣਗੇ ਕਿ ਮੇਰੇ ਪਿਆਰੇ ਭਰਾਤਾ ? ਮੇਰੇ ਲੋਕ ਪ੍ਰਲੋਕ ਦੇ ਵਾਲੀ ? ਮੇਰੇ ਸਤਿਗੁਰੂ ਜੀ ਕਿਥੇ ਹਨ ? ਮੈਂ ਕੀ

*ਮਹੰਤ ਗੁਰਦਿਤ ਸਿੰਘ ਜੀ ਮੋਰੋਂ ਜ਼ਿਲ੍ਹਾ ਜਲੰਧਰ ਦੇ ਵਸਨੀਕ ਟਾਂਕ ਛਤਰੀ ਜਾਤੀ ਦੇ ਰਤਨ ਸਨ। ਆਪ ਬੜੇ ਗੁਰਮੁਖ ਗੁਰਸਿੱਖ ਸਨ। ਸਾਰੀ ਆਯੂ ਭਜਨ ਬਾਣੀ ਵਿਚ ਹੀ ਬਿਤਾਈ। ਕੀਰਤਨ ਦੇ ਰਸੀਏ ਗੁਰਬਾਣੀ ਦੇ ਪ੍ਰੇਮੀ ਸਨ। ਮੈਨੂੰ ਆਪ ਜੀ ਦੀ ਪਵਿੱਤਰ ਰਸਨਾ ਤੋਂ ਇਹ ਸਾਰੇ ਬਚਨ ਸੁਨਣ ਦਾ ਸੁਭਾਗ ਹਾਸਲ ਹੋਇਆ ਏ। ਆਪ ਨੇ ਸਾਰੀ ਜ਼ਿੰਦਗੀ ਭੈਣੀ ਸਾਹਿਬ ਦੀ ਸੇਵਾ ਕਰਦਿਆਂ ਹੀ ਗੁਜ਼ਾਰੀ। ਆਪ ਜੀ ਦੇ ਚੜ੍ਹਾਈ ਕੀਤਿਆਂ ਥੋੜ੍ਹਾ ਚਿਰ ਹੀ ਹੋਇਆ ਏ।

ਜਵਾਬ ਦਿਆਂਗਾ। ਕਿਹੜੇ ਮੂੰਹ ਨਾਲ ਆਖਾਂਗਾ ਕਿ ਰਾਜੀ ਖੁਸ਼ੀ ਛੱਡਕੇ ਟੁਰ ਆਇਆ ਹਾਂ। ਜਦੋਂ ਮਹੰਤ ਜੀ ਸ੍ਰੀ ਭੈਣੀ ਸਾਹਿਬ ਪੁੱਜੇ ਤਾਂ ਸੰਗਤ ਡਾਢੀ ਵਿਆਕੁਲ ਸੀ—

ਚੰਦ ਛਿਪੇ ਜਿਉਂ ਚਕੋਰ ਗਤੀ,
ਤਰਫੇ ਸੁ ਮਤੀ ਮਤਿ ਨਾਹ ਟਿਕਾਨੇ।
ਮੀਨ ਬਿਛੋਹ ਜਥਾ ਜਲਕੇ,
ਪਲਕੇ ਪਲ ਮਾਂਹ ਸੁ ਦੇਤ ਪ੍ਰਾਨੇ।
ਘਾਇਲ ਜਿਉਂ ਤਰਫੇ ਰਨ ਮੈ,
ਤਿਮ ਸਿੰਘ ਦੁਖੀ ਮਨ ਮਾਹ ਮਹਾਨੇ।
ਹੈ ਪ੍ਰਤਾਪ ਹਰੀ ਅਤਿ ਪੀਰ ਨ,
ਪੀਰ ਕਛੂ ਲਗਦੀ ਜਿਸ ਜਾਨੇ।
ਆਰਤ ਨਾਮ ਪੁਕਾਰਤ ਹੀ ਮੁਖ,
ਹੋਤ ਗਦਾ ਗਦ ਵਾਕ ਭੁਲਾਨੇ।
ਜਿਉਂ ਮਣ ਹੀਨ ਭਯੋ ਸੁਫਨੀ,
ਮਿਲਦੀ ਨ ਮਨੀ ਮਨ ਮਾਹ ਮਲਾਨੇ।
ਕਾਮਨ ਕੰਤ ਬਿਨਾ ਬ੍ਰਿਹਾਗਨ,
ਕੀ ਗਤਿ ਨਾਹ ਸੁਹਾਗਨ ਮਾਨੇ।
ਸੋ ਪ੍ਰਤਾਪ ਹਰੀ ਅਤਿ ਪੀਰਨ,
ਪੀਰ ਕਛੂ ਲਗਦੀ ਜਿਸ ਜਾਨੇ।

ਮਹੰਤ ਜੀ ਸੰਗਤ ਵਲ ਤੱਕ ਅਧੀਰਜ ਹੋ ਉੱਠੇ। ਸੰਗਤ ਬਾਰ ਬਾਰ ਅਰਜ ਕਰਦੀ ਏ।

"ਗੁਰੂ ਰਾਮ ਸਿੰਘ ਪ੍ਰਾਨ ਪ੍ਰੀਤੇ।"
ਤੁਮ ਬਿਨ ਜੀਯਤ ਬਹੁਤ ਦਿਨ ਬੀਤੇ

ਸੰਗਤ ਬਾਰ ਬਾਰ ਪੁਛਦੀ ਏ ਕਿ ਗੁਰੂ ਜੀ ਕਿਥੇ ਹਨ, ਮਹੰਤ ਜੀ ਆਂਹਦੇ ਹਨ ਰਲੇ ਚੜ੍ਹ ਗਏ। ਸੰਗਤ ਪਿਆਰ ਨਾਲ ਵਿਆਕੁਲ ਕਹਿ ਉਠਦੀ ਏ—

ਜੀ ਰਘੁਪਤਿ ਧੀਰ ਚਲੋ ਮੈ ਹਾਰੀ।
ਖੀਨਾਂ ਤ ਖਾਫਾਂ ਗੁਰੂ ਜੀ ਪਾਈਆਂ ਸੰਦੂਕੇ
ਬਰਦੀ ਕੀਤੀ ਇਕ ਰੰਗ ਸਾਰੀ।
ਮਲ ਮਲ ਤੇ ਅਤਲਸ ਗੁਰੂ ਜੀ ਰਖੀਆਂ ਸੰਦੂਕੇ
ਕੰਮਲੀ ਪਹਿਨ ਲਈ ਕਾਰੀ।
ਚੀਨੀ ਤੇ ਸੁਰਖੀ ਗੁਰੂ ਜੀ ਬਧੀਆਂ ਤਬੇਲੇ,
ਗਡੇ ਦੀ ਕੀਤੀ ਅਸਵਾਰੀ।
ਆਪ ਤੇ ਗੁਰੂ ਜੀ ਰੇਲੇ ਚੜ੍ਹ ਗਏ,
ਸੰਗਤ ਰੋਂਦੀ ਛੱਡ ਗਏ ਸਾਰੀ।

ਆਹ! ਅੱਜ ਸੰਗਤ ਦੀ ਦਸ਼ਾ ਕੌਣ ਅਨੁਭਵ ਕਰੇ। ਉਧਰ, ਸ੍ਰੀ ਗੁਰੂ ਜੀ ਬੰਗਲੇ ਅੰਦਰ ਸਨ। ਬਾਬਾ ਜਵਾਹਰ ਸਿੰਘ ਜੀ, ਬਾਬਾ ਕਾਨ੍ਹ ਸਿੰਘ ਜੀ ਅਤੇ ਬਾਬਾ ਸਾਹਿਬ ਸਿੰਘ ਜੀ ਬਾਹਰ ਹੀ ਬੈਠੇ ਹੋਏ ਸਨ। ਫ਼ੰਗੀ (ਐਲ. ਕਾਵਨ) ਅੰਦਰੋਂ ਨਿਕਲ ਕੇ ਕਹਿਣ ਲੱਗਾ "ਵੈਲ ਸਾਹਿਬ ਸਿੰਘ ਤੁਮਨੇ ਦੰਗਾ ਕੀਆ" ਬਾਬਾ ਜੀ ਕਿਹਾ, ਅਸਾਂ ਤੇ ਕੁਝ ਨਹੀਂ ਕੀਤਾ ਜਿਨ੍ਹਾਂ ਕੀਤਾ ਏ, ਉਹਨਾਂ ਸੰਬੰਧੀ ਅਸਾਂ ਤੁਹਾਡੇ ਥਾਣੇਦਾਰ ਨੂੰ ਇਤਲਾਹ ਦੇ ਦਿੱਤੀ ਸੀ ਤੁਹਾਨੂੰ ਇਤਲਾਹ ਦੇਣ ਲਈ ਬਾਬਾ ਲੱਖਾ ਸਿੰਘ ਜੀ ਨੂੰ ਭੇਜ ਦਿੱਤਾ ਸੀ, ਤੁਹਾਡਾ ਇਨਸਾਫ ਡਾਢਾ ਚੰਗਾ ਏ, ਇਤਲਾਹ ਦੇਣ ਆਇਆਂ ਨੂੰ ਗ੍ਰਿਫਤਾਰ ਕਰ ਲੈਣਾ। ਫਰੰਗੀ ਕਿਹਾ '੧੩ ਸਿੰਘ ਕਿਆ ਥੇ ?' ਬਾਬਿਆਂ ਕਿਹਾ ਕਿ ਜੇ ਅਸੀਂ ਸਜਾ ਦਿੰਦੇ ਤਾਂ ਤੁਸਾਂ ਕਹਿਣਾ ਸੀ, ਕਿ ਆਪੇ ਸਜਾ ਕਿਉਂ ਦੇਣ ਲੱਗ ਪਏ ਹੋ। ਅੰਗਰੇਜ਼ ਕਿਹਾ ੧੩ ਤੋਂ ੭ ਵੀਹਾਂ ਕਿਥੋਂ ਆ ਗਏ। ਸਪੈਸ਼ਲ ਗੱਡੀ ਤਿਆਰ ਖਲੋਤੀ ਸੀ ੭ ਮਾਘ ੧੯੨੮ ਬਿ: ਨੂੰ ਸੂਬਿਆਂ ਸਹਿਤ ਸ੍ਰੀ ਸਤਿਗੁਰ ਰਾਮ ਸਿੰਘ ਜੀ ਆਜ਼ਾਦੀ ਦੇ ਦੇਵਤਾ, ਸਵਾਰ ਹੋ ਗਏ। ਅਜੇ ਅੱਜ ਤੀਕ ਨਹੀਂ ਪਰਤੇ।

ਰੇਲ ਵਿਚ ਬੈਠਿਆਂ ਬਾਬੇ ਸਾਹਿਬ ਸਿੰਘ ਜੀ ਕਿਹਾ—ਕੁਝ ਹੱਥ ਨਾ ਵਿਖਾਏ, ਫਰੰਗੀ ਐਵੇਂ ਹੀ ਫੜ ਲਿਆਏ—ਹੁਕਮ ਹੋਇਆ—"ਅੰਗਰੇਜਾਂ ਦੀ ਜੜ੍ਹ ਪੁਟਕੇ ਹਥੇਲੀ ਉੱਤੇ ਰੱਖੀ ਹੋਈ ਏ ਜੇ ਤੁਸੀਂ ਲੜਾਈ ਕਰਦੇ ਤਾਂ ਪਤਾਲ ਵਿਚ ਚਲੀ ਜਾਣੀ ਸੀ।" ਰੇਲ ਭੱਜੀ ਜਾ ਰਹੀ ਏ, ਕਿਥੇ ਨੂੰ, ਇਹ ਇਹਨਾਂ ਵਿਚ ਬੈਠਿਆਂ ਯਾਤ੍ਰੂਆਂ ਨੂੰ ਕੀ ਪਤਾ ਏ। ਕਿਸੇ ਅਗਯਾਤ ਥਾਂ ਨੂੰ। ਇਹਨਾਂ ਨੂੰ ਦੇਸ਼ ਨਿਕਾਲਾ ਦੇਣ ਲਈ। ਭਾਰਤ ਨਾਲੋਂ ਅਲਹਿਦਾ ਕਰਨ ਲਈ। ਹਾਂ ਇਕ ਸਭ ਕੁਝ ਜਾਣਦਾ ਏ। ਉਹ ਚੋਜੀ ਏ, ਆਪਣੇ ਰੰਗ ਵਿਚ ਮਸਤ ਏ। ਬੇ ਪ੍ਰਵਾਹ ਏ ਉਹਦੇ ਭਾ ਦਾ ਜਿਵੇਂ ਕੁਝ ਹੋਇਆ ਹੀ ਨਹੀਂ ਹੁੰਦਾ। ਜਿਵੇਂ ਕਿਤੇ ਸੈਰ ਕਰਨ ਜਾਈਦਾ ਏ। ਇਹਨਾਂ ਦਾ ਕਸੂਰ ? ਕਸੂਰ! ਦੇਸ਼ ਨਾਲ ਪਿਆਰ! ਆਪਣੀ ਮਾਤਰ ਭੂਮੀ ਨਾਲ ਪ੍ਰੇਮ! ਇਹ ਕੋਈ ਥੋੜਾ ਕਸੂਰ ਏ। ਗੁਲਾਮ ਦੇਸ ਦੇ ਵਸੰਦਿਆਂ ਦਾ ਇਹ ਕੀ ਹੱਕ ਏ ਕਿ ਉਹ ਅਜ਼ਾਦੀ ਦੇ ਸੋਹਲੇ ਗਾਨ। ਉਹ ਸੁਤੰਤਰਤਾ ਦੇ ਸੁਪਨੇ ਲੈਣ। ਉਹ ਆਪਣੀ ਮਾਤਰੀ ਭੂਮੀ ਦੀਆਂ ਬੇੜੀਆਂ ਕੱਟਣ ਦੀਆਂ ਤਜਵੀਜਾਂ ਸੋਚਣ। ਇਹ ਕਸੂਰ ਕੋਈ ਘੱਟ ਏ। ਹੋਰ ਸਾਰੇ ਕਸੂਰ ਮਾਫ ਕੀਤੇ ਜਾ ਸਕਦੇ ਹਨ ਪਰ ਇਹ ਵਿਦੇਸ਼ੀ ਗੋਰੇ ਇਹ ਕਸੂਰ ਮਾਫ ਕਰਨ ਨਹੀਂ ਜਾਣਦੇ। ਜੇ ਹਿੰਦੀ ਹਿੰਦ ਨਾਲ ਪਿਆਰ ਕਰਨ ਲੱਗ ਪਏ ਫਿਰ ਇੰਗਲੈਂਡ ਸੋਹਲੇ ਕਿਥੋਂ ਗਾਏਗੀ। ਫਿਰ ਇੰਗਲੈਂਡ ਦੀ ਐਸ਼ ਇਸ਼ਰਤ ਕਿਵੇਂ ਨਿਭੇਗੀ।' ਬਸ ਇਸ ਦਾ ਇਕੋ ਉਪਾਅ ਉਹਨਾਂ ਕੋਲ ਏ ਜਿਹੜਾ ਹਿੰਦੁਸਤਾਨੀ ਆਪਣੇ ਦੇਸ਼ ਨਾਲ, ਆਪਣੀ ਕੌਮ ਨਾਲ,

ਆਪਣੇ ਧਰਮ ਨਾਲ, ਆਪਣੀ ਜਾਤੀ ਨਾਲ, ਪਿਆਰ ਕਰੇ ਉਸਨੂੰ ਦੇਸ਼ ਨਿਕਾਲਾ ਦੇ ਦੇਣਾ, ਫਾਸੀ ਲਾ ਦੇਣਾ, ਤੋਪ ਨਾਲ ਉਡਾ ਦੇਣਾ। ਇਸੇ ਅਪ੍ਰਾਧ ਦੇ ਅਪ੍ਰਾਧੀ, ਇਹ ਸਖੀ ਮਰਦ ਅੱਜ ਪਤਾ ਨਹੀਂ ਕਿਸ ਸਟੇਸ਼ਨ ਤੇ ਉਤਾਰੇ ਜਾਣਗੇ ਇਹ ਆਉਣ ਵਾਲਾ ਸਮਾਂ ਦੱਸੇਗਾ। ਏਧਰ ਇਹਨਾਂ ਦੀ ਜਨਮ ਭੂਮੀ ਸ੍ਰੀ ਭੈਣੀ ਸਾਹਿਬ ਨੂੰ ੯ ਮਾਘ ੧੯੨੯ ਬਿ: ਨੂੰ ਰਾਤੋ ਰਾਤ, ਚਾਰ ਚੁਫੇਰਿਓਂ ਫੌਜੀ ਘੇਰਾ ਪੈ ਜਾਂਦਾ ਏ। ਦੁਆਲੇ ਤੋਪਾਂ ਬੀੜੀਆਂ ਜਾਂਦੀਆਂ ਹਨ। ਦਿਨ ਚੜ੍ਹਦੇ ਨਾਲ ਹੀ ਭੁਖੇ ਗੋਰਖੇ, ਗੁਰਦੁਆਰੇ ਅੰਦਰ ਆ ਜਾਂਦੇ ਹਨ। ਲੁਟ ਮਚਾਈ ਜਾਂਦੀ ਏ ਜੋ ਕੁਝ ਕਿਸੇ ਦੇ ਹੱਥ ਆਉਂਦਾ ਏ ਲੈ ਨਿਕਲਦਾ ਏ। ਕੜਾਹ ਪ੍ਰਸ਼ਾਦ ਲੁਟਿਆ। ਸਾਰਾ ਗੁਰਦੁਆਰਾ ਪਾਣੀ ਹਾੜੇ ਤੀਕ ਪੁਟਿਆ ਜਾਂਦਾ ਏ। ਸਭ ਕੀਮਤੀ ਚੀਜਾਂ, ਲੁਟ ਲਈਆਂ ਜਾਂਦੀਆਂ ਹਨ। ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਕੀਤੀ ਜਾਂਦੀ ਏ। ਗੁਰਦੁਆਰੇ ਅੰਦਰ ਹਾਂ ਜੀ, ਮੇਰੇ ਚੀਨੀ ਵਾਲੇ ਪ੍ਰੀਤਮ ਦੇ ਭਜਨ ਕਰਨ ਵਾਲੇ ਮੰਦਰ ਅੰਦਰ ਬੜੇ ਸਾਹਿਬ ਤੇ ਬੈਠ ਕੇ ਮਲੇਛ ਹੁਕਾ ਪੀਂਦੇ ਹਨ। ਪਿੰਡ-ਪਿੰਡ ਸਿੰਘ ਨਜ਼ਰ ਬੰਦ ਕਰ ਦਿੱਤੇ ਗਏ ਹਨ। ਭਾਈ ਧੋਕਲ ਸਿੰਘ ਜੀ ਗਰੇਵਾਲ, ਰਾਇਪੁਰ ਵਾਲਿਆਂ ਨੂੰ ਪਿੰਜਰੇ ਵਿਚ ਪਾ ਕੇ ਲਿਆਇਆ ਜਾਂਦਾ ਏ ਜਿਹੜੇ ਅੱਜ ਤੀਕ ਨਹੀਂ ਮੁੜੇ। ਇੰਝ ਬਾਬਾ ਹੀਰਾ ਸਿੰਘ ਜੀ ਬ੍ਰਮਾਲੀ ਪੁਰੀਆਂ ਦੀ ਡਿੱਠੀ ਹੋਈ ਸਭ ਵਾਰਤਾ ਸੱਚ ਸੱਚ ਹੋ ਜਾਂਦੀ ਏ ਜਿਸਨੂੰ ਪਾਠਕ, ਆਰੰਭ ਵਿਚ ਪੜ੍ਹ ਆਏ ਹਨ।

੮.

ਤੀਰਥ ਰਾਜ ਪ੍ਰਾਗ ਦੀ, ਹਿੰਦੂ ਸ਼ਾਸਤਰਾਂ ਵਿਚ ਬੜੀ ਮਹਿਮਾ ਹੈ। ਇਥੇ ਗੰਗਾ, ਜਮਨਾ ਅਤੇ ਸਰੁਸਤੀ, ਅਨੰਤ ਸਾਗਰ ਵਿਚ ਲੀਨ ਹੋਣ ਲਈ ਇਕ ਦੂਜੀ ਨਾਲ ਅਭੇਦ ਹੁੰਦੀਆਂ ਹਨ। ਸਰੁਸਤੀ ਤਾਂ ਭਾਵੇਂ ਦੇਖਣ ਲਈ ਨਹੀਂ ਆਉਂਦੀ ਪਰ ਗੰਗਾ ਅਤੇ ਜਮਨਾ ਤਾਂ ਇਕ ਹੋ ਕੇ ਵੀ ਸੰਗਮ ਤੋਂ ਕਾਫੀ ਦੂਰ ਤੀਕ ਆਪਾ ਨਹੀਂ ਗੁਆਉਂਦੀਆਂ। ਚਿੱਟਾ ਅਤੇ ਕਾਲਾ ਗੰਗਾ ਜਮਨਾ ਦਾ ਨਿਰਮਲ ਜਲ, ਕੱਠਾ ਪ੍ਰਵਾਹਤ ਹੁੰਦਾ ਹੋਇਆ ਇਕ ਦੂਜੇ ਤੋਂ ਇੰਞ ਵੱਖ ਰਹਿੰਦਾ ਏ, ਜਿਉਂ ਪੂਰਬੀ ਸਭਿਅਤਾ, ਅਤੇ ਪੱਛਮੀ ਪਾਲਿਸੀ।

ਇਸ ਤੀਰਥ ਸਥਾਨ ਦੇ ਦਰਸ਼ਨ ਕਰਨ ਲਈ ਅਨਾਦਿ ਕਾਲ ਤੋਂ ਲੱਖਾਂ ਲੋਕੀਂ ਆਉਂਦੇ ਹਨ। ਇਥੇ ਉਹਨਾਂ ਦੇ ਖਿਆਲ ਵਿਚ ਮੁਕਤੀ ਜਿਹਾ ਦੁਰਲਭ ਪਦਾਰਥ ਇਕ ਦੋ ਟੁੱਬੀਆਂ ਲਾਣ ਨਾਲ ਸਹਿਜੇ ਹੀ ਹੱਥ ਆ ਜਾਂਦਾ ਏ।

ਜਮਨਾ ਦੇ ਪਾਵਨ ਤੱਟ ਤੇ ਇਕ ਬੜਾ ਪੁਰਾਣਾ, ਸ਼ਾਇਦ ਸਨਾਤਨ ਧਰਮ ਨਾਲੋਂ ਵੀ ਕਿਲਾ ਏ। ਇਸਦਾ ਭਾਰਤੀ ਇਤਿਹਾਸ ਨਾਲ ਬੜਾ ਗੂੜ੍ਹਾ ਸਬੰਧ ਏ। ਇਸਨੇ ਆਪਣੀ ਉਮਰਾ ਵਿਚ ਡਾਢੇ ਚੜ੍ਹਾ ਲਹਾ ਤੱਕੇ ਹਨ। ਵੈਦਿਕ ਸੰਸਕ੍ਰਿਤੀ, ਬੋਧ ਫਿਲਾਸਫੀ, ਜੈਨ-ਦਰਸ਼ਨ ਮੁਸਲਿਮ ਤਹਿਜ਼ੀਬ, ਸਭ ਇਸ ਵਿਚ ਸਮੇਂ ਸਮੇਂ ਆਪੋ ਆਪਣਾ ਸਾਂਗ ਖੇਲਕੇ ਪੜਦੇ ਉਹਲੇ ਜਾ ਛਿਪੀਆਂ ਹਨ। ਅੱਜ ਕਲ੍ਹ ਇਥੇ ਪੱਛਮੀ ਪਾਲਿਸੀ ਦੀ ਪ੍ਰਧਾਨਤਾ ਏ। ਜਮਨਾ ਇਸਦੀਆਂ ਦੀਵਾਰਾਂ ਨੂੰ ਧੋਂਦੀ ਹੋਈ ਵਹਿੰਦੀ ਏ। ਇਸ ਤੋਂ ਥੋੜੀ ਦੂਰ ਸੰਗਮ ਏ, ਅਥਵਦੇ ਹੋਏ ਸੂਰਜ ਦੀਆਂ ਕਿਰਣਾਂ ਜਦ ਕਲਿੰਦੀ ਦੇ ਸਾਵੇ ਜਲ ਤੇ ਪੈਂਦੀਆਂ ਹਨ ਤਦ ਇੰਞ ਜਾਪਦਾ ਏ ਕਿ ਸੋਨਾ ਪੰਘਰਿਆ ਟੁਰਿਆ ਜਾਂਦਾ ਏ। ਜਮਨਾ ਵਿਚ ਪੈ ਰਹੇ ਕਿਲੇ ਦੇ ਕਿੰਗਰਿਆਂ ਦੇ ਪ੍ਰਤੀਬਿੰਬ ਸਭ ਸਵਰਨ ਮਈ ਹੀ ਹੋ ਉੱਠਦੇ ਹਨ। ਉਸ ਵੇਲੇ ਦਾ ਡਾਢਾ ਸੁੰਦਰ ਦ੍ਰਿਸ਼, ਯਾਤਰੀ ਨੂੰ ਬਦੋਬਦੀ ਆਪਣੇ ਵੱਲ ਖਿਚ ਲੈਂਦਾ ਏ। ਉਸ ਵੇਲੇ ਸੈਂਕੜੇ ਕਿਸ਼ਤੀਆਂ, ਹਾਊਸ ਬੋਟ, ਨਿੱਕੇ ਨਿੱਕੇ ਬਜਰੇ, ਇਸ ਵੱਲ ਵਹਿੰਦੇ ਹੋਏ ਯਾਤਰੀਆਂ ਦਾ ਮਨ ਅਨੰਦਿਤ ਕਰਦੇ ਹਨ। ਅੱਜ ਇਸ ਸੁਹਾਵਣੀ ਸੰਧਿਆ ਸਮੇਂ ਇਸ ਕਿਲੇ ਦੇ ਇਕ ਬੁਰਜ ਵਿਚੋਂ ਡਾਢੀ ਸੁਹਾਵਣੀ ਦਿਲ ਨੂੰ ਕੋਹ ਦੇਣ ਵਾਲੀ ਆਵਾਜ਼ ਆ ਰਹੀ ਏ। ਆਵਾਜ਼ ਕੀ ਏ ਕੋਈ ਜਾਦੂ ਏ। ਮਿਕਨਾ ਤੀਸੀ ਖਿੱਚ ਏ। ਅਕ੍ਰਸ਼ਣ ਸ਼ਕਤੀ ਦਾ ਮੰਬ ਏ। ਜਮਨਾ ਵਿਚ ਵਹਿੰਦੇ ਹੋਏ, ਹਾਊਸ ਬੋਟ ਕਿਸ਼ਤੀਆਂ ਅਤੇ ਬਜਰਿਆਂ ਵਿਚ ਬੈਠੇ ਸੈਲਾਨੀ ਮਾਝੀਆਂ ਨੂੰ ਆਂਹਦੇ ਹਨ ਠਹਿਰੋ ਚਪੂ ਛੱਡ ਦਿਉ। ਖਲੋਕੇ ਸੁਣੋ ਕੇਹੀ ਪਿਆਰੀ ਅਵਾਜ਼ ਏ। ਕੇਹਾ ਸੁੰਦਰਨਾਦ ਏ। ਕੇਹੀ ਵਚਿਤ੍ਰ ਰਿਚਾ ਏ ਕੇਹੀ ਪਿਆਰੀ ਧੁਨੀ ਏ।

"ਕਨਿਕ ਮੰਦਰ ਪਾਟ ਸੇਜ ਸਖੀ
ਮੋਹਿ ਨਾਹਿ ਇਨ ਸਿਉ ਤਾਤ॥
ਮੁਕਤ ਲਾਲ ਅਨਿਕ ਭੋਗ
ਬਿਨੁ ਨਾਮ ਨਾਨਕ ਹਾਤ॥
ਰੂਖੋ ਭੋਜਨੁ ਭੂਮਿ ਸੈਨ ਸਖੀ
ਪ੍ਰਿਅ ਸੰਗਿ ਸੂਖਿ ਬਿਹਾਤ।"

ਹੈਂ! ਏਥੇ ਗੋਰਿਆਂ ਦੇ ਨਿਵਾਸ ਸਥਾਨ ਵਿਚ ਗੁਰਬਾਣੀ ਦੀ ਇਹ ਪਾਵਨ ਧੁਨੀ ਕਿਥੋਂ ? ਜਰਾ ਗਹੁ ਨਾਲ ਕਿਲੇ ਵੱਲ ਤਕਨ ਤੋਂ ਪਤਾ ਲੱਗਦਾ ਏ ਕਿ ਉਪਰਲੀ ਛੱਤ ਦੀ ਇਕ ਬੈਠਕ ਵਿਚ ਕੋਈ ੧੨-੧੩ ਸਿੱਖ ਬੈਠੇ ਹੋਏ ਹਨ। ਕੀਰਤਨ ਹੋ ਰਿਹਾ ਏ ਜਿਨ ਦੇ ਵਿਚਕਾਰ ਇਕ, ਡਾਢੀ ਪਿਆਰੀ ਪਤਲੀ ਜਿਹੀ ਸਾਰਿਆਂ ਤੋਂ ਉੱਚੀ, ਲੰਮੀ ਗਰਦਨ, ਲੰਮੀਆਂ ਬਾਹਾਂ, ਮਸਤ ਅੱਖੀਆਂ, ਤੇਜ ਅਤੇ ਪ੍ਰਕਾਸ਼ ਮਈ ਨੂਰਾਨੀ

ਸੂਰਤ ਬੈਠੀ ਏ। ਸਭਨਾਂ ਦੇ ਸਿਧੇ ਦਸਤਾਰੇ, ਜੂੜੇ ਦੇ ਅਗਲੇ ਬਨੇ ਸਰਬ ਲੋਹੇ ਦੇ ਲਿਸ਼ਕਾਰੇ ਮਾਰਦੇ ਹੋਏ ਖੰਡੇ ਹਨ, ਹੱਥਾਂ ਵਿਚ ਸਵੇਤ ਉਨ ਦੀਆਂ ਮਾਲਾ ਹਨ, ਪਦਮਾਸਨ ਜਮਾਈ ਧਿਆਨ ਮਗਨ ਬੈਠੇ ਨਾਮ ਜਪ ਰਹੇ ਹਨ, ਕੁਝ ਕੀਰਤਨ ਕਰ ਰਹੇ ਹਨ।

ਪਾਠਕ! ਆਪ ਹੈਰਾਨ ਹੁੰਦੇ ਹੋਵੋਗੇ ਕਿ ਇਸ ਕਿਲੇ ਵਿਚ ਬੈਠੇ ਕੀਰਤਨ ਕਰਦੇ ਇਹ ਸਿੰਘ ਕੌਣ ਹਨ ? ਆਪ ਨਹੀਂ ਜਾਣਦੇ ? ਇਹ ਹਨ ਭਾਰਤ ਰੱਖਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਆਪ ਦੇ ਸੂਬੇ, ਜਿੰਨਾ ਨੂੰ ਹਿੰਦ ਦੀ ਆਜ਼ਾਦੀ ਦੇ ਜੁਰਮ ਵਿਚ ਗੋਰੀ ਨੌਕਰ ਸ਼ਾਹੀ ਏਥੇ ਲੈ ਆਈ ਏ ਅਤੇ ਕੈਦ ਕਰ ਦਿੱਤਾ ਨੇ। ਉਸ ਦਿਨ ਲੁਧਿਆਣੇ ਆਪ ਨੇ ਇਕ ਸਪੈਸ਼ਲ ਗੱਡੀ ਵਿਚ ਬੈਠੇ ਇਹ ਧਰਮੀ ਯੋਧੇ ਡਿਠੇ ਹੀ ਸਨ, ਉਥੋਂ ਚੜ੍ਹਾ ਕੇ ਇਥੇ ਲਿਆ ਉਤਾਰੇ ਸਨ, ਤਾਂ ਕਿ ਹਿੰਦੀ, ਹਿੰਦ ਦੀ ਆਜ਼ਾਦੀ ਲਈ ਮੁੜ ਨ ਕੁਸਕਣ ਅਤੇ ਇਹਨਾਂ ਦੀ ਚਲਾਈ ਹੋਈ ਸੁਤੰਤਰਤਾ ਦੀ ਲਹਿਰ ਇਥੇ ਹੀ ਖਤਮ ਹੋ ਜਾਏ। ਇਹ ਬੂਟਾ ਵਧੇ ਫੂਲੇ ਨਾ, ਇਸੇ ਖਿਆਲ ਨਾਲ ਪੰਜਾਬ ਵਿਚੋਂ ਇਹਨਾਂ ਨੂੰ ਇਥੇ ਲਿਆ ਡਕਿਆ ਨੇ।

ਦੀਵਾਨ ਦੀ ਸਮਾਪਤੀ ਹੋਈ, ਅਰਦਾਸ ਕਰਕੇ ਸਭਨਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਵਨ ਚਰਨਾਂ ਤੇ ਨਮਸ਼ਕਾਰ ਕੀਤੀ। ਫਿਰ ਸੂਬਿਆਂ ਪ੍ਰਸਪਰ ਇਕ ਦੂਜੇ ਦੇ ਚਰਨੀਂ ਹੱਥ ਲਾਇਆ। ਇਸ ਰਹਿਰਾਸ ਮਗਰੋਂ ਫਿਰ ਸਾਰੇ ਬੈਠ ਜਾਂਦੇ ਹਨ ਅਤੇ ਵਾਰਤਾਲਾਪ ਸ਼ੁਰੂ ਹੋ ਜਾਂਦਾ ਏ।

"ਦੀਨ ਦਿਆਲ ਜੀ, ਗੁਰਬਾਣੀ ਬੜੀ ਪਾਵਨ ਬੜੀ ਪਵਿੱਤਰ, ਬੜੀ ਮਿੱਠੀ, ਮਨ ਨੂੰ ਸ਼ਾਂਤ ਕਰਦੀ ਜਾਂਦੀ ਏ ਪਈ।"

ਸ੍ਰੀ ਬਾਬਾ ਜਵਾਹਰ ਸਿੰਘ ਜੀ ਕਿਹਾ।

"ਹਾਂ, ਬਾਬਾ ਜੀ, ਇਹ ਅੰਮ੍ਰਿਤ ਬਾਣੀ ਏ," ਕਥਨ ਕਹਿਨ ਤੋਂ ਪਰੇ ਹੈ, ਅਨੰਦ ਦੀ ਦਾਤੀ ਏ, ਮੁਕਤ ਭੁਗਤ ਦੀ ਖਾਣ ਏ, ਪਰ ਹੈ ਤੇ ਨਾੜ ਵਤ ਹੀ ਨਾ" ਸ੍ਰੀ ਗੁਰੂ ਜੀ ਬਚਨ ਕੀਤਾ।

"ਫਿਰ ਪਾਤਸ਼ਾਹ ਇਸ ਨਾਲੋਂ ਵੱਡੀ ਚੀਜ ਕੀ ਹੋਈ ?"

"ਬਾਣੀ ਨਾਲੋਂ ਨਾਮ ਵੱਡਾ ਏ, ਬਾਣੀ ਨਾਮ ਦੀ ਦਸ ਪਾਉਂਦੀ ਏ, ਬਾਣੀ ਨਾਮ ਕੀ ਮਹਿਮਾ ਗਾਉਂਦੀ ਏ, ਬਾਣੀ ਰਸਤਾ ਏ, ਮੰਜ਼ਿਲੇ ਮਕਸੂਦ ਨਹੀਂ।"

"ਨਾਮ ਸਾਰਿਆਂ ਨਾਲੋਂ ਵੱਡਾ ਏ ?"

"ਬਾਣੀ ਨਾਲੋਂ ਵੱਡਾ ਏ, ਉਂਵ ਨਾਮ ਵੀ ਤੋਹ ਹੀ ਏ"

"ਹੈਂ ਮਹਾਰਾਜ ਇਹ ਕੀ ਕਿਹਾ ਨੇ ? ਹੁਣ ਕੀ ਖੇਡ ਵਰਤਾਣ ਲੱਗੇ ਹੋ, ਅੱਜ ਤੀਕ ਤੇ ਆਪ ਨਾਮ ਦੀ ਮਹਿਮਾ ਕਰਦੇ ਨਹੀਂ ਸੌ ਥਕਦੇ, ਅੱਜ ਆਂਹਦੇ ਹੋ ਨਾਮ ਵੀ ਤੋਹ ਏ, ਤਾਂ ਅੱਜ ਤੀਕ ਦੀ ਸਾਡੀ ਕੀਤੀ ਕੜ੍ਹੀ ਏਵੇਂ ਹੀ ਜਾਏਗੀ ? ਇਹ ਸਿਰ ਵਿਚ ਪਾਣੀ ਪਾਇਆ ਇਹ ਮਾਲਾ ਘਸਾਈਆਂ ਕਿਸੇ ਵੀ ਅਰਥ ਨਾ ਆਈਆਂ ? ਚੰਗੇ ਵੇਲੇ ਦੱਸ ਦਿੱਤਾ ਜੇ। ਹੁਣ ਦੱਸੋ ਨਾਮ ਨਾਲੋਂ ਵੱਡੀ ਚੀਜ਼ ਹੋਰ ਕੀ ਏ ?"

"ਬਾਬਾ ਜੀ, ਮੈਂ ਇਹ ਨਹੀਂ ਕਹਿੰਦਾ ਕਿ ਬਾਣੀ ਚੀਜ ਨਹੀਂ, ਬਾਣੀ ਨਾਮ ਜਪਣ ਦੀ ਪ੍ਰੇਰਕ ਏ, ਮੈਂ ਇਹ ਨਹੀਂ ਕਹਿ ਰਿਹਾ ਕਿ ਨਾਮ ਜਪਿਆ ਬੇਅਰਥ ਜਾਏਗਾ। ਨਹੀਂ, ਇਕ ਤਿਲ ਨਹੀਂ ਭੰਨੇ ਘਾਲਿਆ। ਸ੍ਰੀ ਗੁਰੂ ਜੀ ਦਾ ਹੁਕਮ ਏ, ਪਰ ਬਾਬਾ ਜੀ, ਕਿੰਨੀ ਬਾਣੀ ਪੜ੍ਹੋ, ਕਿੰਨਾ ਨਾਮ ਜਪੋ, "ਪੂਤਨਾ ਸਦੀਵ ਤੂਹੀ ਤੂਹੀ ਉਚਰਤ ਹੈ।" ਜੇ ਦਿਲ ਵਿਚ ਸਿਦਕ ਨਹੀਂ, ਭਰੋਸਾ ਨਹੀਂ, ਸ਼ਰਧਾ ਤੇ ਵਿਸ਼ਵਾਸ ਨਹੀਂ, ਫਿਰ ਸਭ ਕੁਝ ਬੇਅਰਥ ਏ, ਬਾਬਾ ਜੀ ਸਿੱਟਾ ਸਿਦਕ ਏ।"

"ਤਾਂ ਫਿਰ ਸਿਦਕ ਵਾਲੇ ਨੂੰ ਤੇ ਨਾਮ ਜਪਣ ਦੀ ਅਤੇ ਬਾਣੀ ਪੜ੍ਹਨ ਦੀ ਕੋਈ ਲੋੜ ਨਹੀਂ ਨਾ ?"

"ਲੋੜ ਕਿਉਂ ਨਹੀਂ, ਨਾਮ ਤੋਂ ਬਿਨਾਂ ਸਿਦਕ ਹੋ ਹੀ ਨਹੀਂ ਸਕਦਾ, ਨਾਮ ਬਾਣੀ ਬਿਨਾਂ ਜਪਿਆ ਨਹੀਂ ਜਾਂਦਾ, ਸਿਦਕੀ ਨਾਮੀਂ ਤੋਂ ਬਿਨਾਂ ਦੂਜਾ ਹੋ ਹੀ ਨਹੀਂ ਸਕਦਾ।"

"ਦੀਨ ਦਿਆਲ, ਅਸੀਂ ਅਲਪਗ ਜੀਵ ਇਸ ਆਦਰਸ਼ ਨੂੰ ਕੀ ਜਾਣੀਏ। ਅਸੀਂ ਤੇ ਨਾ ਬਾਣੀ ਪੜ੍ਹ ਸਕਦੇ ਹਾਂ ਨਾ ਨਾਮ ਜਪ ਸਕਦੇ ਹਾਂ। ਰਹੀ ਗੱਲ ਸਿਦਕ ਦੀ। ਇਹ ਤੇਰੀ ਮਿਹਰ ਬਿਨਾਂ ਪ੍ਰਾਪਤ ਹੋ ਹੀ ਨਹੀਂ ਸਕਦਾ। ਇਸ ਲਈ ਦਾਤਿਆ ਜਿਵੇਂ ਬਾਣੀ ਪੜ੍ਹਨ ਲਾਇਆ ਏ, ਜਿਵੇਂ ਨਾਮ ਜਪਣ ਲਾਇਆ ਏ। ਤਿਵੇਂ ਮੇਹਰ ਕਰਕੇ ਸਿਦਕ ਵੀ ਬਖਸ਼ ਅਸੀਂ ਤੇ ਕਾਸੇ ਜੋਗੇ ਵੀ ਨਹੀਂ। ਤੇਰੀਆਂ ਸਭ ਦਾਤਾਂ ਹਨ ਅਤੇ ਤੂੰ ਦਾਤਾਰ ਏਂ। ਜਿਸ ਤੇ ਰਹਿਮਤ ਦਾ ਛਟਾ ਦਏਂਗਾ। ਉਹ ਭਾਵੇਂ ਬਚ ਸਕੇ ਨਹੀਂ ਤੇ ਜੀ ਵਿਚਾਰੇ ਦੀ ਸ਼ਕਤੀ ਏ ਉਹ ਸਿਦਕ ਦਾ ਦਮ ਭਰ ਸਕੇ।"

ਇਸ ਤੋਂ ਮਗਰੋਂ ਚੁਪ ਵਰਤ ਗਈ। ਕੋਈ ਕੁਝ ਨਾ ਬੋਲਿਆ ਕੁਝ ਚਿਰ ਪਿਛੋਂ ਸਤਿਗੁਰੂ ਜੀ ਸਰਦਾਰ ਮੰਗਲ ਸਿੰਘ ਜੀ ਨੂੰ ਸੰਬੋਧਨ ਕਰਕੇ ਕਿਹਾ—"ਸਰਦਾਰ ਮੰਗਲ ਸਿੰਘ ਜੀ, ਸੁਣਾਓ, ਕੀ ਗੱਲ ਜੇ ? ਬੜੇ ਓਦਰੇ ਜਿਹੇ ਲਗਦੇ ਹੋ ? ਸਗੋਂ ਘਰ ਤੇ ਨਹੀਂ ਨ ਯਾਦ ਆ ਰਿਹਾ ?" ਸਰਦਾਰ ਹੋਰੀਂ ਫਿਰ ਵੀ ਕੁਝ ਨ ਬੋਲੇ, ਉਹਨਾਂ ਨੂੰ ਚੁਪ ਤੱਕ ਬਾਬਾ ਲੱਖਾ ਸਿੰਘ ਜੀ ਕਿਹਾ "ਪਾਤਸ਼ਾਹ, ਇਹ ਉਹੀ ਸਰਦਾਰ ਮੰਗਲ ਸਿੰਘ ਜੀ ਹਨ, ਜਿਹੜੇ ਆਖਿਆ ਕਰਦੇ ਸਨ ਕਿ 'ਦੀਨ ਦਿਆਲ, ਅੱਗੇ ਚਾਰ ਜੁਗ ਭੁਲਾਂਦਾ ਆਇਆ ਏਂ ਪਰ ਹੁਣ ਅਸੀਂ ਤੈਨੂੰ ਕਦੀ

ਵੀ ਨਹੀ ਭੁਲ ਸਕਦੇ। ਸਾਡੀ ਏਹ ਮੰਗ ਏ, ਜਿਥੋਂ ਜਾਏਂ ਨਾਲ ਜਾਈਏ, ਜਿਥੋਂ ਰਹੇਂ ਨਾਲ ਰਹੀਏ। "ਪਰ ਹੁਣ ਤੇ ਐਵੇਂ ਹੀ ਉਧਰ ਗਏ ਹਨ। ਥੋੜੀ ਜੇਹੀ ਗਲ ਬਦਲੇ ਹੀ ਊਣ ਮਝੂਣੇ ਜੇਹੇ ਹੋਏ ਬੈਠੇ ਹਨ। (ਸਰਦਾਰ ਮੰਗਲ ਸਿੰਘ ਦੀ ਵਲ ਇਸ਼ਾਰਾ ਕਰਕੇ) ਸਰਦਾਰ ਜੀ ਤਕੜੇ ਹੋਵੋ ਹੌਸਲਾ ਰਖੋ। ਵਧੀ ਨੂੰ ਕੋਈ ਗਮ ਨਹੀਂ। ਸਤਿਗੁਰੂ ਦੇ ਚੋਜ ਤੱਕੋ।"

"ਲੱਖਾ ਸਿੰਘ ਜੀ, ਉਹ ਮੰਗਲ ਸਿੰਘ ਜੀ ਕੋਈ ਹੋਰ ਸਨ ਇਹ ਕੋਈ ਹੋਰ ਹਨ। ਉਹ ਸਿਦਕ ਭਰੋਸੇ ਦੇ ਪੁਤਲੇ, ਗੁਰੂ ਘਰ ਦੇ ਅਨੰਨ ਸੇਵਕ, ਚੀਨੀ ਦੀ ਭੇਟ ਲਿਆਵਨ ਵਾਲੇ ਸਰਦਾਰ ਮੰਗਲ ਸਿੰਘ ਜੀ ਸਨ। ਇਹ ਬੇ ਸਿਦਕ ਭਰੋਸੇ ਤੋਂ ਸਖਣੇ, ਮੰਗਲ ਸਿੰਘ ਜੀ ਹਨ। ਜਿਹੜੇ ਅਜ ਸਵੇਰੇ ਪਏ ਆਂਹਦੇ ਸਨ, ਮੇਰੇ ਮੂੰਹੋਂ ਤੇ ਉਹ ਗਲ ਨਿਕਲਣੀ ਵੀ ਮੁਸ਼ਕਲ ਏ ਕਿ "ਏਵੇਂ ਤਰਖਾਣ ਦੇ ਮਗਰ ਲਗਕੇ ਖਰਾਬ ਹੋਏ—ਬਾਬਾ ਪਹਾੜਾ ਸਿੰਘ ਜੀ ਕਿਹਾ।"

ਇਹ ਬਚਨ ਸੁਣਕੇ ਸਾਰੇ ਹੈਰਾਨ ਹੋ ਗਏ। ਸਰਦਾਰ ਮੰਗਲ ਸਿੰਘ ਜੀ ਨੀਵੀਂ ਨਿਗਾਹ ਕਰਕੇ ਧਰਤੀ ਵਲ ਤਕਣ ਲਗ ਪਏ। ਸੂਬੇ ਵਿਸਮਾਦ ਜਿਹੇ ਹੋ ਕੇ ਆਖ ਰਹੇ ਹਨ— ਅੱਛਾ ਪਾਤਸ਼ਾਹਾ ਤੇਰੇ ਚੋਜ।

"ਮੰਗਲ ਸਿੰਘ ਜੇ ਤੇ ਮੈਂ ਉਹੀ ਹਾਂ, ਜਿਸ ਬਾਬਤ ਸਾਖੀਆਂ ਲਿਖਯਾ ਹੋਯਾ ਏ, ਜਿਸ ਬਾਬਚ 'ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੋ, ਸ੍ਰੀ ਦਸਮੇਸ਼ ਜੀ ਨੇ ਕਿਹਾ ਸੀ। ਤਾਂ ਅਜ ਤੋਂ ਅਠ ਦਿਨਾਂ ਨੂੰ ਘਰ ਚਲਿਆ ਜਾਏਂਗਾ ਨਹੀਂ ਤੇ ਜੋ ਜੀ ਆਵੇ ਸਮਝੀਂ ?"

ਸ੍ਰੀ ਗੁਰੂ ਜੀ ਨੇ ਡਾਢੇ ਰੰਗ ਵਿੱਚ ਹੋ ਕੇ ਬਚਨ ਕੀਤਾ।

ਬਸ ਉਸ ਦਿਨ ਫਿਰ ਹੋਰ ਕੋਈ ਬਚਨ ਨਾ ਹੋ ਸਕਿਆ। ਸਭ ਆਪੋ ਆਪਣੇ ਥਾਂ ਸ. ਮੰਗਲ ਸਿੰਘ* ਜੀ ਦੀ ਕਰਦੇ ਰਹੇ ਕਾਰ ਤੇ ਵਿਚਾਰ ਹੁੰਦੀ ਰਹੀ। ਬਾਬਾ ਜਵਾਹਰ ਸਿੰਘ ਜੀ ਵੈਰਾਗੀ ਹਏ ਹਏ ਨਾਲੇ ਭੁੱਬਾਂ ਮਾਰਕੇ ਰੋ ਰਹੇ ਹਨ ਅਤੇ ਨਾਲ ਘੜੀ ਮੁੜੀ ਆਖ ਰਹੇ ਹਨ "ਦੀਨ ਦਯਾਲ ਜੀ, ਸਚੀ ਮੁਚੀ ਸਿਦਕ ਹੀ ਸਿੱਟਾ ਏ!"

੯.

"ਨਾਨੂੰ ਸਿੰਘਾ, ਸੁਣਾ ਬਈ ਗੋਰਾ ਕੀ ਗੱਲਾਂ ਕਰਦਾ ਸੀ?"

ਬਾਬ ਲੱਖਾ ਸਿੰਘ ਜੀ ਕਿਹਾ।

"ਸੰਤ ਜੀ ਕੀ ਦਸਾਂ! ਡਾਢੀ ਅਜੀਬ ਜਹੀ ਗਲ ਏ, ਦੁਖਦਾਈ ਵੀ ਏ। ਜੋ ਸਤਿਗੁਰੂ ਦੀ ਰਜਾ ਏ ਹੋਕੇ ਰਹੇਗਾ। ਸਾਡੇ ਕਰਮਾਂ ਵਿੱਚ ਇਵ ਹੀ ਲਿਖਯਾ ਸੀ।"

"ਇਸ ਤੋਂ ਪਤਾ ਲਗਦਾ ਏ ਕਿ ਸਾਡੇ ਲਈ ਕੋਈ ਖਾਸ ਹੁਕਮ ਹੋਇਆ ਏ। ਤੁਸੀਂ ਫਿਕਰ ਨ ਕਰੋ, ਸਾਫ ਸਾਫ ਗਲ ਦਸੋ, ਘਬਰਾਨ ਦੀ ਕੋਈ ਲੋੜ ਨਹੀਂ, ਅਸੀਂ ਤੇ ਉਸ ਦਿਨ ਦੀ ਉਡੀਕ ਵਿੱਚ ਬੈਠੇ ਹਾਂ ਜਦ ਇਹ ਮਲਮੂਤਰ ਦਾ ਭਾਂਡਾ ਮਲੇਛਾਂ ਦੇ ਸਿਰ ਭੰਨਕੇ ਮੁੜ ਨੌ-ਜੁਆਨ ਹੋ ਕੇ ਆਜ਼ਾਦੀ ਦੀ ਲਹਿਰ ਦੀ ਅਗਵਾਈ ਕਰੀਏ। ਮਰਨਾ ਤੇ ਇਕ ਦਿਨ ਜ਼ਰੂਰ ਏ, ਫਿਰ ਜੇ ਜਨਨੀ ਜਨਮ ਭੂਮੀ ਤੋਂ ਮਰੀਏ ਤਾਂ ਇਸ ਤੋਂ ਚੰਗੀ ਮੌਤ ਹੋਰ ਕੀ ਹੋ ਸਕਦੀ ਏ।"

"ਬਾਬਾ ਜੀ, ਆਪ ਜੀ ਦਾ ਹੌਸਲਾ ਅਜਿਹਾ ਹੀ ਹੈ। ਕਈ ਮੇਰੇ ਜਿਹੇ ਸਜਨ ਵੀ ਹਨ। ਡਿਠਾ ਸਾ ਜੇ ਸ੍ਰ. ਮੰਗਲ ਸਿੰਘ, ਜਿੰਨਾਂ ਚਿਰ ਏਥੋਂ ਪਿਛਾਂਹ ਨਹੀਂ ਪਰਤਿਆ, ਇਕ ਘੜੀ ਵੀ ਅਰਾਮ ਨਹੀਂ ਕੀਤਾ।"

"ਫਿਰ ਫਿਕਰ ਦਾ ਕੀ ਕੰਮ, ਜੋ ਹੋਣਾ ਏ, ਹੋਕੇ ਰਹਿਣਾ ਏ, ਸਾਨੂੰ ਤੇ ਨਾ ਜੀਉਣ ਦੀ ਮਮਤਾ ਏ, ਨ ਮਰਨ ਦੀ ਚਿੰਤਾ। ਜੋ ਕੁਝ ਹੁੰਦਾ ਏ—ਜੀ ਵਾਰੀ— ਹੁੰਦਾ ਰਹੇ। ਸਾਰੀ ਕਾਰ ਸਤਿਗੁਰੂ ਦੇ ਵਸ ਏ। ਜੇ ਸਤਿਗੁਰੂ ਹੁਕਮ ਨਾਲ ਮੰਗਲ ਸਿੰਘ ਘਰ ਜਾ ਸਕਦਾ ਏ, ਤਾਂ ਸਤਿਗੁਰੂ ਜੀ ਆਪ ਵੀ ਜਾ ਸਕਦੇ ਨੇ। ਪਰ ਇਹ ਤੇ ਇਹਨਾਂ ਦੇ ਚੋਜ ਹਨ। ਅਸੀਂ ਤੇ ਇਹਨਾਂ ਦੀ ਰਜਾ ਵਿੱਚ ਰਾਜੀ ਹਾਂ, ਜਿਥੇ ਰਖਣ ਸਾਡੇ ਉਹੋ ਵੈਕੁੰਠ ਏ। ਉਹੋ ਸੁਰਗ ਏ ਉਹੋ ਸਭ ਕੁਝ ਏ। ਬੇ ਫਿਕਰ ਹੋ ਕੇ ਗਲ ਕਰੋ।"

"ਗੋਰਾ ਆਂਹਦਾ ਸੀ ਤੁਹਾਨੂੰ ਸ੍ਰੀ ਗੁਰੂ ਜੀ ਸਮੇਤ, ਫਾਂਸੀ ਦਾ ਹੁਕਮ ਹੋਇਆ ਏ।"

"ਫਿਰ ਤੇ ਮੌਜਾਂ ਹੋ ਗਈਆਂ ਕਿ, ਸ਼ਹੀਦਾਂ ਨਾਲ ਰਲਾਂਗੇ। ਇਸ ਕੈਦ ਤੋਂ ਮੁਕਤ ਹੋ ਕੇ ੯ ਮਹੀਨੇ ਫਿਰ ਕਿਸੇ ਮਾਤਾ ਦੀ ਕੁੱਖ ਵਿੱਚ ਵਾਸ ਲੈ ਕੇ, ਭਾਰਤ ਦੀ ਅਜ਼ਾਦੀ ਅਤੇ ਗਊ ਗਰੀਬ ਦੀ ਰਖਿਆ ਕਰਨ ਲਈ ਜਨਮ ਧਾਰਾਂਗੇ।"

"ਹਾਲਾਂ ਗਲਾਂ ਔਂਦੀਆਂ ਹੀ ਹਨ, ਪਤਾ ਓਦੋਂ ਲਗੇਗਾ

---

*ਏਹ ਸੁਦਾਰ ਮੰਗਲ ਸਿੰਘ ਜੀ ਬਿਸ਼ਨ ਪੁਰਾ (ਰਾਜ ਪਟਿਆਲਾ) ਦੇ ਰਾਈਸ ਮਹਾਰਾਜਾ ਪਟਿਆਲਾ ਦੇ ਸੰਬੰਧੀ ਸਨ। ਇਹਨਾਂ ਦੇ ਪੁੱਤਰ ਸ੍ਰ. ਜੀਵਨ ਸਿੰਘ ਜੀ ਦੀਵਾਨ ਸਨ। ਇਹ ਬੜੇ ਸਿਦਕ ਭਰੋਸੇ ਵਾਲੀ ਦਾਨੀ ਸਿੱਖ ਸਨ। ਚੀਨੀ ਆਪ ਜੀ ਨੇ ਹੀ ਗੁਰੂ ਜੀ ਦੀ ਭੇਟ ਕੀਤੀ ਸੀ। ਇਹ ਸਤਿਗੁਰਾਂ ਪਾਸ ਕਿਹਾ ਕਰਦੇ 'ਸੱਚੇ ਪਾਤਸ਼ਾਹ ਚਾਰ ਜੁਗ ਭੁਲਾਂਦਾ ਆਇਆ ਏਂ ਪਰ ਹੁਣ ਅਸੀਂ ਭੁਲ ਨਹੀਂ ਸਕਦੇ, ਜਿਥੇ ਰਹੇਂਗਾ ਨਾਲ ਰਹਾਂਗੇ ਜਿਥੇ ਜਾਏਂਗਾ ਨਾਲ ਜਾਵਾਂਗੇ। ਸਤਿਗੁਰੂ ਆਂਹਦੇ ਨਾਂ ਭਾਈ ਮੰਗਲ ਸਿੰਘਾ, ਏਹ ਕਾਰ ਗੁਰੂ ਜੀ ਦੇ ਵਸ ਏ, ਉਹ ਜਿਸ ਨੂੰ ਰਖੇ ਰਹਿ ਸਕਦਾ ਏ। ਜੀ ਦਮ ਮਾਰਨ ਜੋਗਾ ਨਹੀਂ, ਏਹ ਅੱਠ ਦਿਨਾਂ ਪਿਛੋਂ ਪਿੰਡ ਨੂੰ ਮੁੜ ਆਏ ਸਨ। ਏਥੇ ਆ ਕੇ ਫਿਰ ਸਾਧ ਸੰਗਤ ਅਤੇ ਸ੍ਰੀ ਭੈਣੀ ਸਾਹਿਬ ਦੀ ਬੜੀ ਸੇਵਾ ਕਰਦੇ ਰਹੇ। ਇਹ ਸਭ ਸਤਿਗੁਰੂ ਜੀ ਦੇ ਚੋਜ ਸਨ।'

ਜਦ ਫਾਂਸੀ ਦੇ ਹੇਠਾਂ ਜਾਕੇ ਖਲੋਤੇ" ਬਾਬਾ ਸਾਹਬ ਸਿੰਘ ਜੀ ਕਿਹਾ।

"ਨਿਰਬਾਣ ਸਿੰਘ ਜੀ, ਆਪੇ ਪਤਾ ਲਗ ਜਾਏਗਾ, ਹੁਣ ਤੇ ਪ੍ਰੀਖਯਾ ਹੋ ਹੀ ਜਾਣੀ ਏ। ਛਡਣਾ ਤੇ ਇਹਨਾਂ ਹੈ ਹੀ ਨਹੀਂ। ਫਿਰ ਰੋਣ ਧੋਣ ਦਾ ਕੀ ਕੰਮ। ਮਰਾਂਗੇ, ਹਸਦੇ ਹੋਏ ਮਰਾਂਗੇ ਹਾਂ ਜੀ ਮੌਤ ਨੂੰ ਮਜਾਖ ਕਰਦੇ ਮਰਾਂਗੇ।"

"ਕੋਸੀਂ ਪਾਣੀ ਪਾਂਦਿਆਂ ਵਾਲ ਉਖੜ ਗਏ ਹਨ, ਮਾਲਾ ਘਸਾਂਦਿਆਂ ਹਥ ਘਸ ਗਏ ਹਨ, ਅੰਤ ਫਾਸੀ ਨਾਲ ਹੀ ਮੌਤ ਹੋਈ ਕੋਈ ਵੀ ਸੁਖ ਨਾ ਮਿਲਿਯਾ।" ਬਾਬਾ ਸਾਹਬ ਸਿੰਘ ਜੀ ਬੋਲੇ'

"ਨਿਰਬਾਣ ਸਿੰਘ ਜੀ, ਹਮੇਸ਼ਾ ਪੜਦੇ ਹੋ 'ਸਣ ਭੂਪਤ ਯਾ ਜਗਤ ਮੈ ਦੁਖੀ ਰਹਿਤ ਹਰਿ ਸੰਤ।' ਫਿਰ ਵੀ ਘਾਬਰ ਰਹੇ ਹੋ।"

'ਅਕਾਲ ਪੁਰਖ ਤੇਰੀ ਰਜਾ ਤੂੰ ਕੀ ਕਹਿੰਦਾ ਸੈਂ ਤੇ ਕੀ ਕੀਤਾ ਈ, ਤੂੰ ਤੇ ਕਹਿੰਦਾ ਸੈਂ ਤੇਰੀ ਪਤ ਰਖਾਂਗਾ। ਹੁਣ ਕੀ ਕਰਨ ਲਗਾ ਏ' ਸ੍ਰੀ ਗੁਰੂ ਜੀ ਬਚਨ ਕੀਤਾ :- ਸੁਣਾ ਨਾਨੂੰ ਸਿੰਘ ਗੋਰਾ ਫਰ ਕੀ ਆਂਹਦਾ ਸੀ"

"ਦੀਨ ਦਯਾਲ, ਆਂਹਦਾ ਸੀ ਕਿ ਏਥੋਂ ਦੇ ਲਾਟ ਨੇ ਪੰਜਾਬ ਦੇ ਲਾਟ ਨੂੰ ਚਿਠੀ ਲਿਖੀ ਸੀ ਕਿ ਜੇ ਇਹਨਾਂ ਨੂੰ ਮੁੜ ਪੰਜਾਬ ਭੇਜ ਦਿੱਤਾ ਜਾਏ ਤਾਂ ਕੀ ਡਰ ਏ। ਜਿੰਨਾ ਕੁਝ ਕੀਤਾ ਸੀ, ਓਹ ਸਜਾ ਪਾ ਗਏ ਹਨ, ਏਹ ਤਾਂ ਨਿਰਦੋਸ਼ ਹਨ। ਫਿਰ ਇਹਨਾਂ ਨੂੰ ਕੈਦ ਰਖਣ ਦਾ ਕੀ ਫਾਇਦਾ! ਪੰਜਾਬ ਦੇ ਰਾਜਿਆਂ, ਮਹਾਰਾਜਿਆਂ, ਸੰਤਾਂ, ਮਹੰਤਾਂ, ਆਗੂਆਂ, ਪੁਜਾਰੀਆਂ ਨੂੰ ਪੁਛਿਆ ਸੀ ਕਿ ਜੇ ਗੁਰੂ ਰਾਮ ਸਿੰਘ ਜੀ ਨੂੰ ਵਾਪਸ ਕਰ ਦਿਤਾ ਜਾਇ ਤਾਂ ਕੋਈ ਖਤਰਾ ਤਾਂ ਨਹੀਂ। ਪਰ ਓਹਨਾਂ ਕਹਿਆ ਜੇ ਓਹਨਾਂ ਨੂੰ ਮੋੜ ਲਿਆਂਦਾ ਤਾਂ ਮੁੜ ਰੋਲਾ ਪੈ ਜਾਏਗਾ ਅਤੇ ਤੁਹਾਡਾ ਰਾਜ ਉਲਟ ਜਾਇਗਾ ਅਤੇ ਬਗਾਵਤ ਫੈਲ ਜਾਵੇਗੀ। ਇਸ ਲਈ ਹੁਣ ਫਾਸੀ ਦਾ ਹੁਕਮ ਦੇ ਕੇ ਵਾਇਸਰਾਇ ਦੀ ਮਨਜ਼ੂਰੀ ਲਈ ਕਾਗਜ਼ ਘਲੇ ਹਨ।"

"ਨਾਨੂੰ ਸਿੰਘਾ, ਜਿਸ ਬਗਾਵਤ ਤੋਂ ਪੰਜਾਬ ਦੇ ਲੋਕੀ ਡਰਦੇ ਨੇ ਏਹ ਇਕ ਦਿਨ ਨ ਸਿਰਫ ਪੰਜਾਬ ਵਿੱਚ ਹੀ ਫੈਲੇਗੀ, ਬਲਕਿ ਸਾਰਾ ਭਾਰਤ ਏਸ ਦੀ ਗੁੰਜਾਰ ਨਾਲ ਗੂੰਜੇਗਾ। ਜਿਹੜੀ ਅੱਗ ਮੈਂ ਲਾ ਆਇਆ ਹਾਂ, ਏਹ ਹੁਣ ਬੁਝ ਨਹੀਂ ਸਕੇਗੀ, ਸਗੋਂ ਦਿਨੋ ਦਿਨ ਪ੍ਰਜਵਲਤ ਹੋਏਗੀ ਅਤੇ ਲਾਟਾਂ ਛਡੇਗੀ। ਨਾਨੂੰ ਸਿੰਘ ਜੀ, ਅਤੇ ਨਿਰਬਾਣ ਸਿੰਘ ਜੀ ਫਿਕਰ ਨ ਕਰੋ। ਤੁਹਾਨੂੰ ਫਾਸੀ ਦਾ ਹੁਕਮ ਲਾਣ ਵਾਲਾ ਆਪ ਹੀ ਨ ਰਹੇਗਾ। ਪਹਿਲਾਂ ਉਹੋ ਹੀ ਜਮ ਦੀ ਫਾਸੀ ਲਗ ਜਾਇਗਾ। ਨਾਨੂੰ ਸਿੰਘਾਂ ਤੂੰ ਇਹ ਗੱਲ ਸਾਡੇ ਕੋਲ ਨਹੀਂ ਕੀਤੀ। ਕਿੰਨੇ ਕੁ ਦਿਨਾਂ ਦੀ ਗੱਲ ਏ ?"

"ਦੀਨ ਦਯਾਲ ਜੀ, ਚੌਥੇ ਦਿਨ ਹੋ ਗਏ ਹਨ, ਮੈ ਐਵੇਂ ਹੀ ਨਹੀਂ ਅਰਜ ਕਰ ਸਕਿਆ।"

ਅਜੇ ਇਹ ਬਚਨ ਹੋ ਹੀ ਰਹੇ ਸਨ ਕਿ ਯੂ.ਪੀ. ਦਾ ਲਾਟ ਕਿਲੇ ਵਿੱਚ ਆਇਆ। ਸਤਿਗੁਰਾਂ ਨੂੰ ਆਕੇ ਆਖਣ ਲੱਗਾ "ਬਾਬਾ ਰਾਮ ਸਿੰਘ, ਤੁਹਾਡੇ ਕਰਮ ਅਛੇ ਹਨ। ਅਸੀਂ ਤੁਹਾਨੂੰ ਫਾਂਸੀ ਲਾਣਾ ਸੀ ਪਰ ਹੁਣ ਉਹ ਸਲਾਹ ਹਟ ਗਈ। ਵਡੇ ਸਾਹਿਬ ਨੂੰ ਅੰਡਮਨ ਇਕ ਪਠਾਨ ਨੇ ਮਾਰ ਦਿੱਤਾ। ਹੁਣ ਤੁਹਾਨੂੰ ਫਾਂਸੀ ਦੀ ਸਜਾ ਨਹੀਂ ਦਿਤੀ ਜਾਵੇਗੀ ਪਰ ਏਥੇ ਕਠਿਆਂ ਨਹੀਂ ਰਖਿਆ ਜਾਵੇਗਾ। ਆਪ ਅਤੇ ਨਾਨੂੰ ਸਿੰਘ ਬਾਬਾ ਜਵਾਹਰ ਸਿੰਘ, ਲਖਾ ਸਿੰਘ ਅਤੇ ਬ੍ਰਹਮਾ ਸਿੰਘ ਪੰਜ ਤਿਆਰ ਹੋ ਜਾਓ। ਗਡੀ ਤਿਆਰ ਏ।

"ਅਸੀਂ ਤੇ ਅਗੇ ਹੀ ਤਿਆਰ ਹਾਂ। ਫਾਂਸੀ ਲਾਓ, ਕਾਲੇ ਪਾਣੀ ਭੇਜੋ, ਜੋ ਜੀ ਆਵੇ ਕਰੋ, ਜਿਹੜੀ ਗੱਲ ਬਦਲੇ ਤੁਸੀਂ ਸਾਨੂੰ ਦੁਖ ਦੇਣ ਲਗੇ ਹੋ, ਓਹ ਹੋਏ ਬਿਨਾਂ ਕਦੇ ਵੀ ਨਹੀਂ ਟਲੇਗੀ। ਭਾਰਤ ਆਜ਼ਾਦ ਹੋ ਕੇ ਰਹੇਗਾ ਅਤੇ ਤੁਹਾਨੂੰ ਹਰ ਹਾਲਤ ਵਿੱਚ ਏਥੋਂ ਜਾਣਾ ਪਏਗਾ। ਜਿਹੜੀ ਆਜ਼ਾਦੀ ਦੀ ਚਿਣਗ ਮੈ ਲਾ ਆਯਾ ਹਾਂ, ਉਹ ਦਿਨੋਂ ਦਿਨ ਮਚੇਗੀ, ਲਾਟਾਂ ਛਡੇਗੀ, ਭਾਂਬੜ ਬਲਣਗੇ, ਜਿਸਨੂੰ ਕੋਈ ਸ਼ਕਤੀ ਵੀ ਬੁਝਾ ਨਹੀਂ ਸਕੇਗੀ" ਗੋਰਾ ਤੇ ਏਹ ਸੁਣਕੇ ਚੁਪ ਕਰਕੇ ਟੁਰ ਗਿਆ, ਗੁਰੂ ਜੀ ਕਿਹਾ—"ਨਿਰਬਾਣ ਸਿੰਘ ਜੀ, ਡਿਠੇ ਜੇ ਮੇਰੇ ਸਤਿਗੁਰੂ ਦੇ ਰੰਗ। ਫਾਸੀ ਲਾਣ ਵਾਲੇ ਆਪ ਹੀ ਨ ਰਹੇ। ਤੁਹਾਨੂੰ ਮਾਰਨ ਵਾਲੇ ਆਪ ਹੀ ਚਲਦੇ ਬਣੇ। 'ਵੈਰ ਕਰੇ ਨਿਰਵੈਰ ਨਾਲ ਧਰਮ ਨਿਆਇ ਪਤੰਦੇ' ਸਤਿਗੁਰੂ ਜੀ ਦਾ ਹੁਕਮ ਹੈ।"

"ਦੀਨ ਦਯਾਲ, ਅਸੀਮ ਬੇਸਿਦਕੇ ਜੀ ਤੇਰੀ ਕਾਰ ਨੂੰ ਕੀ ਜਾਣੀਏ ਹੁਣ ਤੀਕ ਤੇਰੇ ਚਰਨਾਂ ਵਿੱਚ ਸਾਂ, ਦਰਸ਼ਨ ਕਰਦੇ ਸਾਂ, ਡਾਢੇ ਸੁਖੀ ਸਾਂ ਹੁਣ ਵਿਛੜ ਜਾਂਗੇ। ਇਸ ਨਾਲੋਂ ਫਾਂਸੀ ਬੇਹਤਰ ਸੀ। ਸੂਲੀ ਸਸਤੀ ਸੀ ਮੌਤ ਚੰਗੀ ਸੀ। ਪਰ ਇਹ ਕੱਲਦਾ ਦੁਧ ਡਾਢਾ ਭਿਆਨਕ ਹੈ।"

"ਫਿਕਰ ਨਾ ਕਰੋ ਨਿਰਬਾਣ ਸਿੰਘ ਜੀ! ਜਿਥੇ ਰਹਾਂਗੇ ਕਠੇ ਰਹਾਂਗੇ ਸ਼ਰੀਰ ਦਾ ਵਿਛੋੜਾ ਆਤਮਾ ਦਾ ਵਿਛੋੜਾ ਨਹੀਂ ਪਾ ਸਕੇਗਾ। ਜਦ ਯਾਦ ਕਰਿਆ ਕਰੋਗੇ ਦਰਸ਼ਨ ਹੋਇਆ ਕਰਨਗੇ ਜਦ ਸਦੋਗੇ, ਨੰਗੇ ਪੈਰੀ ਹਾਜਰ ਹੋਇਆ ਕਰਾਂਗੇ"

"ਦੀਨ ਦਯਾਲ, ਇਸੇ ਭਰੋਸੇ ਜ਼ਿੰਦਗੀ ਦੇ ਦਿਨ ਬਤੀਤ ਹੋਣਗੇ, ਨਹੀ ਤੇ ਵਿਛੋੜੇ ਦਾ ਦੁਖ ਝਲਣ ਦੀ ਸ਼ਕਤੀ ਸਾਡੇ ਵਿੱਚ ਕਿਥੇ ?" ਅਛਾ ਹੁਨ ਤਿਆਰ ਹੋ ਜਾਓ, ਔਰ ਤਕੋ ਇਕ ਗੋਰਾ ਹੋਰ ਪਿਆ ਐਧਰ ਆਉਂਦਾ ਏ। ਖਬਰੇ ਇਹ ਕਹਿਣ ਹੀ ਆਯਾਏ ਕਿ ਤਿਆਰ ਹੋਵੋ।

ਆਹਾ! ਪ੍ਰਾਗ ਰਾਜ ਦੇ ਕਿਲੇ ਵਿੱਚ ਮੁੜ ਸ੍ਰੀ ਭੈਣੀ ਸਾਹਬ ਤੋਂ ਟੁਰਨ ਵਾਲਾ ਨਜ਼ਾਰਾ ਬਣ ਜਾਂਦਾ ਹੈ। ਸੂਬੇ ਸਾਰੇ ਸਾਹਬਾਂ ਦੇ ਚਰਨਾਂ ਤੇ ਗਿਰਕੇ ਆਖ ਰਹੇ ਹਨ ਕਿ—ਸਚੇ ਪਾਤਸ਼ਾਹ ਜੀ ਸਾਨੂੰ ਨਾਲ ਰੱਖੋ, ਅਸੀਂ ਕਲੇ ਨਹੀਂ ਰਹਿ

ਸਕਾਂਗੇ। ਜਾਂ ਫਿਰ ਫਾਸੀ ਦਾ ਹੁਕਮ ਲੁਆ ਛਡੋ। ਵਿਛੋੜ ਦਾ ਦੁਖ ਝਲਣ ਦੀ ਸਾਡੇ ਵਿੱਚ ਸ਼ਕਤੀ ਨਹੀਂ। ਤੁਹਾਡੇ ਪਿਛੇ ਘਰ ਛਡਿਆ, ਬਾਰ ਛਡਿਆ, ਭੈਣ ਭਾਈ ਪਰਿਵਾਰ ਛਡਿਆ, ਪਯਾਰਾ ਵਤਨ ਛਡਿਆ, ਅਸੀਂ ਕਰਮ ਹੀਣ ਹੁਣ ਤੁਹਾਨੂੰ ਵੀ ਛਡ ਰਹੇ ਹਾਂ। ਸਾਹਿਬ ਸਾਰਿਆਂ ਨੂੰ ਪਯਾਰ ਦਿੰਦੇ ਹੋਏ ਛਾਤੀ ਨਾਲ ਲਾਕੇ ਧੀਰਜ ਬੰਧਾਂਦੇ ਹਨ ਆਖਦੇ ਹਨ- "ਤੁਸੀਂ ਗਯਾਨੀ ਹੋ ਨਾਮ ਅਭਿਆਸੀ ਹੋ ਭਾਣਾਂ ਮੰਨਣ ਵਾਲੇ ਹੋ ਸਤਿਗੁਰੂ ਦੇ ਹੁਕਮ ਤੇ ਸ਼ਾਂ ਕਰ ਰਹੇ ਜੋ ਹੋਵੇਗਾ ਚੰਗਾ ਹੀ ਹੋਵੇਗਾ। ਮੇਰਾ ਜੀ ਤੁਹਾਥੋਂ ਵਿਛੜਨ ਲਈ ਕਰਦੇ ਏ ? ਨਹੀਂ ਏਹ ਵਿਛੋੜਾ ਮੈ ਕਦੀ ਵੀ ਭੁਲ ਨਹੀਂ ਸਕਾਂਗਾ। ਜਦ ਯਾਦ ਆਯਾ ਕਰੋਗੇ ਭਾਹੀਂ ਬਲਿਆ ਕਰਨਗੀਆਂ। ਆਹੀਂ ਨਿਕਲਿਆ ਕਰਨਗੀਆਂ। ਪਰ ਕਰਤਾਰ ਦਾ ਹੁਕਮ ਹੀ ਇਵ ਏ। ਇਸਨੂੰ ਮਿਠਾ ਕਰੇ ਮੰਨਣਾਂ ਮੇਰਾ ਧਰਮ ਏ। ਤੁਹਾਡੀ ਸਹੀਦੀ ਗਊ ਗਰੀਬ ਨੂੰ ਦੁਖਾਂ ਤੋਂ ਬਚਾਇਗੀ। ਤੁਹਾਡੀਆਂ ਆਹੀਂ ਅਕਾਲ ਦਾ ਸਿਘਾਸਨ ਹਲਾਣਗੀਆਂ ਤੁਹਾਡਾ ਸਬਰ ਜਾਲਿਮਾਂ ਦਾ ਨਾਸ ਕਰੇਗਾ। ਧੀਰਜ ਧਰੋ ਕਰਤਾਰ ਦੇ ਰੰਗ ਤਕੋ।" ਏਨੇ ਫਿਰ ਗੋਰੇ ਕਿਹਾ, "ਬਾਬਾ ਸਾਹਬ ਜਲਦੀ ਕਰੋ ਹੁਣ ਸਮਾਂ ਨਹੀਂ। ਬਾਹਰ ਚਲੋ" ਬਸ ਆਖਰੀ ਫਤੇ ਬੁਲਾਕੇ ਸ੍ਰੀ ਗੁਰੂ ਜੀ ਆਪਣੇ ਪਯਾਰੇ ਸੂਬਿਆਂ ਤੋਂ ਪਯਾਰੇ ਪੁਤਰਾਂ ਤੋਂ ਵਖ ਹੋ ਗਏ। ਅਜ ਦੂਜੀ ਵਾਰ ਫਿਰ ਭੈਣੀ ਸਾਹਿਬ ਤੋਂ ਟੁਰਨ ਦਾ ਨਜ਼ਾਰਾ ਆ ਪੇਸ਼ ਹੋਇਆ।

### ੧੦

### ਨੌ ਮਹੀਨੇ ਪਿਛੋਂ

ਅਸੂ ਦਾ ਮਹੀਨਾ ਏ। ਮਠੀ ਮਠੀ ਫੁਹਾਰ ਵਸ ਰਹੀ ਏ। ਠੰਡੀ ਹਵਾ ਦੇ ਝੋਕੇ ਦਿਲ ਅਤੇ ਦਮਾਗ ਨੂੰ ਅਨੰਦਤ ਕਰ ਰਹੇ ਹਨ। ਰਾਤ ਦੇ ਬਾਰਾਂ ਵਜੇ ਦਾ ਵਕਤ ਏ। ਮੇਨ ਲਾਈਨ ਤੇ ਇਕ ਸਪੈਸ਼ਲ ਗਡੀ ਭੇਜੀ ਜਾ ਰਹੀਏ। ਅਚਾਨਕ ਇਕ ਸਟੇਸ਼ਨ ਤੇ ਪਾਣੀ ਲੈਣ ਲਈ ਖਲੋ ਜਾਂਦੀ ਏ। ਇਸ ਵਿੱਚ ਅਗੇ ਪਿਛੇ ਗੋਰੇ ਸਿਪਾਹੀਆਂ ਦੀਆਂ ਗਡੀਆਂ ਹਨ। ਜਿਨਾਂ ਕੋਲ ਭਰੀਆਂ ਹੋਈਆਂ ਬੰਦੂਕਾਂ ਹਨ ਸਟੇਸ਼ਨ ਤੇ ਅਜ ਕਿਸੇ ਛਾਬੜੀ ਫਰੋਸ਼ ਹਿੰਦੁਸਤਾਨੀ ਨੂੰ ਵੀ ਆਉਣ ਦਾ ਹੁਕਮ ਨਹੀਂ ਇਲਾਹਾਬਾਦੋਂ ਗਡੀ ਚਲਕੇ ਏਥੇ ਹੀ ਖਲੋਤੀ ਏ, ਇਸਦੇ ਫਸਟ ਕਲਾਸ ਦੇ ਇਕ ਡਬੇ ਵਿੱਚ ੫ ਯਾਤਰੀ ਹਨ। ਅਚਾਨਕ ਗਡੀ ਦੇ ਇਸ ਤਰ੍ਹਾਂ ਖਲੋ ਜਾਣ ਤੇ ਉਠ ਕੇ ਬੈਠ ਜਾਂਦੇ ਹਨ। ਇਹ ਗੋਰਿਆਂ ਦੇ ਕਠਿਨ ਪਹਿਰੇ ਵਿਚ ਬੇਫਿਕਰੀ ਦੀ ਨੀਂਦ ਸੌਣ ਵਾਲੇ ਕੌਣ ਹਨ ? ਆਪਮੀਂ ਨਹੀਂ ਪਤਾ ? ਏਹ ਹਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸਾਥੀ, ਜਿਨਾਂ ਨੂੰ ਅਜ ਇਲਾਹਾਬਾਦੋਂ ਗਡੀ ਵਿੱਚ ਸਵਾਰ ਕਰਕੇ ਕਿਸੇ ਅਗਯਾਤ ਥਾਂ ਨੂੰ ਲਿਜਾਇਆ ਜਾ ਰਿਹਾ ਏ-

"ਨਾਨੂੰ ਸਿੰਘਾ ਕੇਹੜਾ ਸ਼ਹਿਰ ਏ ?"

"ਪਟਨਾ ਸਾਹਿਬ ਦੇ, ਗਰੀਬ ਨਿਵਾਜ"

"ਕੀ ਏਹ ਓਹੀ ਪਟਨਾ ਸਹਿਬ ਏ, ਜੋ ਸ੍ਰੀ ਦਸ਼ਮੇਸ਼ਸੁਆਮੀ ਦਾ ਜਨਮ ਅਸਥਾਨ ਏ?"

'ਹਾਂ ਸੱਚੇ ਪਾਤਸ਼ਾਹ ਜੀ ਏਹੀ ਸਰਕਾਰ ਦੀ ਜਨਮ ਭੂਮੀ ਏ। ਏਥੇ ਹੀ ਹਜੂਰ ਬਾਲ ਚੋਜ ਕਰਦੇ ਰਹੇ ਹਨ। ਏਹੀ ਉਹ ਧਰਮ ਪਵਿਤਰ ਨਗਰੀ ਏ ਜਿਸ ਸਬੰਧੀ ਹਜੂਰ ਆਪਣੇ ਸ੍ਰੀ ਮੁਖ ਥੀਂ ਫਰਮਾਂਦੇ ਹਨ ਕਿ-ਤਹੀ ਪ੍ਰਕਾਸ਼ ਹਮਾਰਾ ਭਯੋ। ਪਟਨਾ ਸ਼ਹਿਰ ਵਿਖੇ ਭਵ ਲਯੋ। ਹਾਂ ਜੀ, ਏਹ ਉਹੀ ਪਟਨਾ ਏ ਜਿਸ ਸਬੰਧੀ ਹਜੂਰ ਦਸਵੇਂ ਜਾਮੇਂ ਵਿੱਚ-ਸੌਸਾਖੀ ਵਿੱਚ- ਲਿਖ ਆਏ ਹਨ ਕਿ-ਜਨਮ ਭੂਮਿ ਮੇਰੀ ਹੈ ਪਟਨਾ ਦੇਖੇਗਾ ਜਿਉਂ ਗਾਂਤੀ ਸੁਪਨਾ-ਆਪਣੀ ਜਨਮ ਭੂਮੀ ਨੂੰ ਹੁਣ ਸੁਪਨੇ ਵਤ ਵੇਖ ਲਓ ਨਾ ਜੀ ? ਅਜ ਓਹ ਵਾਕ ਪੂਰੇ ਕਰ ਵਿਖਾਓ ਨਾ ਜੀ? ਕੀ ਅਜ ਆਪ ਸ੍ਰੀ ਪਟਨਾ ਸਾਹਿਬ ਸੁਪਨੇ ਵਾਂਗ ਹੀ ਨਹੀਂ ਵੇਖ ਰਹੇ। ਹੋਰ ਕੀ ਏ। ਅਜੇ ਤੇ ਮਸਾਂ ਰਾਤ ਦੇ ੧੨ ਵਜੇ ਹਨ ਜੇ ਦਿਨ ਹੁੰਦਾ ਤਦ ਚੰਗੀ ਤਰ੍ਹਾਂ ਦਰਸ਼ਨ ਕਰਦੇ ਪਰ ਫਿਰ ਵਾਕ ਨਹੀਂ ਸਨ ਪੂਰੇ ਹੋ ਸਕਦੇ। ਤੇਰੀਆਂ ਤੂਹੋਂ ਜਾਣੇ ਪਾਤਸ਼ਾਹ।"

"ਨਾਨੂੰ ਸਿੰਘਾ ਨਮਸ਼ਕਾਰ ਕਰ। ਏਹ ਪਾਤਸ਼ਾਹ ਦੀ ਪਵਿਤਰ ਜਨਮ ਭੂਮੀ ਹੈ ਏਹ ਸਾਹਿਬਾਂ ਦਾ ਜਨਮ ਅਸਥਾਨ ਹੈ। ਏਥੇ ਦੀ ਮਿਟੀ ਸਾਡੇ ਲਈ ਅਕਸੀਰ ਏ। ਏਥੇ ਦੇ ਕਣ ਸਾਡੇ ਲਈ ਰਤਨਾਂ ਤੋਂ ਚੰਗੇ ਹਨ। ਏਥੇ ਦੇ ਵਸਨੀਕ ਸਾਡੇ ਆਦਰ ਦੇ ਯੋਗ ਹਨ। ਇਸਦੇ ਦਰਸ਼ਨ ਦੀ ਮੇਰੇ ਦਿਲ ਵਿਚ ਡਾਢੀ ਲਾਲਸਾ ਸੀ। ਤੀਬਰ ਉਮੰਗ ਸੀ। ਪਰ ਕੀ ਪਤਾ ਸੀ ਕਿ ਏਹ ਲਾਲਸਾ ਇਵ ਹੀ ਪੂਰੀ ਕਰਨੀ ਪਏਗੀ। ਨਾਨੂੰ ਸਿੰਘਾ ਅਜ ਇਸਤੇ ਹੀ ਸਬਰ ਕਰ, ਗੁਰੂ ਚਾਹਿਆ ਤਾਂ ਮੁੜ ਛੇਤੀ ਹੀ ਚੰਗੀ ਤਰ੍ਹਾਂ ਦਰਸ਼ਨ ਕਰਾਂਗੇ। ਸਧਰਾਂ ਲਾਹਾਂਗੇ।"

ਸਭੇ ਯਾਤਰੂ ਅਖੀਆਂ ਮੀਟਕੇ ਪਟਨੇ ਸਾਹਿਬ ਵਲ ਮੂੰਹ ਕਰਕੇ ਨਮਸ਼ਕਾਰ ਕਰਨ ਲਈ ਇਕ ਚਿਤ ਹੋ ਜਾਂਦੇ ਹਨ। ਕੁਝ ਚਿਰ ਇਸੇ ਤਰ੍ਹਾਂ ਡਾਢੇ ਅਨੰਦ ਵਿੱਚ ਗੁਜਰਦਾ ਏ। ਜਦੋਂ ਅਖੀਆਂ ਖੋਹਲਦੇ ਹਨ ਤਦੋਂ ਰੇਲ ਫਿਰ ਉਸੇ ਆਪਣੀ ਪੂਰੀ ਰਫਤਾਰ ਤੇ ਦੌੜੀ ਜਾ ਰਹੀ ਨਜਰ ਪੈਂਦੀ ਏ। ਏਹ ਫਿਰ ਆਪਣੀਆਂ ਸੀਟਾਂ ਤੇ ਵਰਾਜ ਜਾਂਦੇ ਹਨ। ਟੇਸ਼ਨ ਤੇ ਟੇਸ਼ਨ ਸ਼ਹਿਰ ਤੇ ਸ਼ਹਿਰ ਛਡਦੀ ਹੋਈ ਗਡੀ ਬੰਗਾਲ ਦੇ ਪ੍ਰਸਿਧ ਸਟੇਸ਼ਨ ਹਾਵੜੇ ਜਾ ਖਲੋਤੀ ਏ। ਯਾਤਰੀ ਉਤਰਦੇ ਹਨ। ਬਘੀਆਂ ਤਿਆਰ ਖਲੋਤੀਆਂ ਹਨ ਜਿਨਾਂ ਵਿੱਚ ਸਵਾਰ ਕਰਾਕੇ-ਗੋਰਿਆਂ ਦੇ ਸਖਤ ਪਹਿਰੇ ਵਿੱਚ ਹੁਗਲੀ ਬੰਦਰ ਤੇ ਪੁਜਾਯਾ ਜਾਂਦਾ ਏ। ਅਗੇ ਇਕ ਖਾਸ ਜਹਾਜ ਪਹਿਲਾ ਹੀ ਤਿਆਰ ਖਲੋਤਾ ਏ। ਸਾਹਿਬ ਜਦ ਜਹਾਜ ਚੜਨ ਲਈ ਪਲੇਟ

ਫਾਰਮ ਤੇ ਚਰਨ ਰੱਖਦੇ ਹਨ, ਤਦ ਅਗੋਂ ਜਹਾਜ ਵਲੋਂ ਬੰਗਾਲ ਦਾ ਲਾਟ ਆਕੇ ਪੁਛਦਾ ਏ "ਬਾਬਾ ਰਾਮ ਸਿੰਘ ਰਾਜੀ ਹੋ ?"

ਗੁਰੂ ਜੀ, ਮੁਸਕਰਾਂਦੇ ਹੋਏ ਆਂਹਦੇ ਹਨ–'ਜੇਹੋ ਜੇਹੇ ਅਸੀਂ ਰਾਜੀ ਹਾਂ, ਤੇਹੋ ਜੇਹੇ ਸਿਤਗੁਰੂ ਤੁਹਾਨੂੰ ਵੀ ਕਰੇ। ਤੁਹਾਡੇ ਦੁਆਲੇ ਭਰੀਆਂ ਬੰਦੂਕਾਂ ਦੇ–ਸੰਗੀਨਾਂ ਦੇ–ਪਹਿਰੇ ਹੋਣ ਫਿਰ ਅਸੀਂ ਪੁਛੀਏ, ਸੁਣਾ ਸਾਹਿਬ ਰਾਜੀ ਹੋ ? ਰਾਜੀ ਦਾ ਪਤਾ ਫਿਰ ਲਗੇਗ। ਹੁਣ ਕੀ ਦਸੀਏ" ਜਵਾਬ ਉਡੀਕਣ ਤੋਂ ਬਿਨਾ ਹੀ ਨਾਲੇ ਸਾਹਬ–ਸ੍ਰੀ ਸਤਿਗੁਰੂ ਰਾਮ ਸਿੰਘ ਦੀ ਜਹਾਜ ਤੇ ਚੜਦੇ ਜਾਂ ਰਹੇ ਹਨ ਨਾਲੇ ਪਿਛੇ ਮੁੜਕੇ ਹੱਥ ਕਰਕੇ ਆਖਦੇ ਜਾ ਰਹੇ ਹਨ–

"ਗਲਾਂ ਦਿਲ ਦੀਆਂ ਦਿਲ ਦੇ ਵਿੱਚ ਰਹੀਆਂ ਸਭੇ ਪੂਰੀਆਂ ਕਰਕੇ ਵਖਾਣੀਆਂ ਨੇ। ਤੁਸਾਂ ਸਾਨੂੰ ਸਿਆਲ ਵਿੱਚ ਕਢਿਆ ਏ, ਅਸਾਂ ਹਾੜ ਮੁਸੀਬਤਾਂ ਪਾਣੀਆਂ ਨੇ।"

ਚੜਨ ਦੀ ਦੇਰ ਸੀ। ਜਹਾਜ ਤਿਆਰ ਸੀ। ਵਿਸਲ ਦਿਤਾ ਅਤੇ ਟੁਰ ਪਿਆ। ਕਿਥੇ ਨੂੰ ? ਕੌਣ ਦਸੇ, ਕਿਸਨੂੰ ਪੁਛਣ, ਕੋਈ ਆਪਣਾਂ ਨਹੀਂ ਕੋਈ ਵਤਨੀ ਨਹੀਂ, ਹਮਸਾਯਾ ਨਹੀ। ਸਭ ਓਪਰੇ, ਸਭ ਵਿਦੇਸੀ। ਖਲਾਸੀ ਤੀਕ ਗੋਰੇ। ਸ੍ਰੀ ਗੁਰੂ ਜੀ ਆਂਹਦੇ ਹਨ–

ਨਾਨੂੰ ਸਿੰਘਾ, ਬਈ ਅਜ ਰਜ ਕੇ ਭਾਰਤ ਭੂਮੀ ਦੇ ਦਰਸ਼ਨ ਕਰ ਲੈ ਮਾਤ੍ਰ ਭੂਮੀ ਦੇ ਦੀਦਾਰ ਕਰ ਲੈ। ਫਿਰ ਕੁਝ ਦਿਨ ਏਹ ਧਰਤੀ ਵੇਖਣੀ ਨਸੀਬ ਨਹੀਂ ਹੋਣੀ। ਫਿਰ ਇਸਦੇ ਸੁਪਨੇ ਆਯਾ ਕਰਨਗੇ। ਫਿਰ ਇਸਦੀ ਮਿਟੀ ਨੂੰ ਪਏ ਤਰਸਾਂਗੇ।" ਮਾਤਰ ਭੂਮੀ ਨੂੰ ਸੰਬੋਧਨ ਕਰਕੇ ਆਖਦੇ ਹਨ–ਦੇਵੀ ਭਾਰਤ, ਫਿਕਰ ਨਾ ਕਰੀਂ ਅਜ ਭਾਵੇਂ ਤੇਰੇ ਨਲਾਇਕ ਪੁਤਰਾਂ ਸਾਡਾ ਸਾਥ ਨਹੀਂ ਦਿਤਾ, ਮੈਂ ਭਾਵੇਂ ਅਜ, ਤੇਰੀ ਅਜਾਦੀ ਹਿਤ ਦੇਸ਼ ਨਿਕਾਲਾ ਲਾ ਰਿਹਾ ਹਾਂ ਮੇਰੇ ਇੰਝ ਦੇਸ਼ ਛੱਡ ਜਾਣ ਨੂੰ ਕਿਸੇ ਬੁਰਾ ਮਹਿਸੂਸ ਨਹੀਂ ਕੀਤਾ ਪਰ ਥੋੜੇ ਚਿਰ ਨੂੰ ਇਹਨਾਂ ਲੋਕਾਂ ਦੀਆਂ ਅਖੀਆਂ ਖੁਲਣਗੀਆਂ ਫਿਰ ਏਹ ਆਪਣੇ ਏਸ ਪਾਪ ਦਾ ਪਰਾਸ਼ਚਿਤ ਕਰਨਗੇ। ਜਿਹੜੀ ਆਜਾਦੀ ਦੀ–ਦੁਸ਼ਮਨਾ ਦੇ ਭਾ ਦੀ ਬਗਾਵਤ ਦੀ ਅਗ ਮੈ ਲਾ ਚਲਿਆ ਹਾਂ ਏਹ ਕਰੋੜ ਯਤਨ ਕਰਨ ਤੇ ਵੀ ਬੁਝ ਨਹੀਂ ਸਕੇਗੀ। ਸਗੋਂ ਦਿਨੋ ਦਿਨ ਭਿਆਨਕ ਸ਼ਕਲ ਅਖਤਿਆਰ ਕਰਦੀ ਜਾਏਗੀ। ਜਿੰਨਾ ਚਿਰ ਤੂੰ ਅਜਾਦ ਨ ਹੋ ਲਏਂ। ਜਿੰਨਾ ਚਿਰ ਤੂੰ ਬੰਧਨ ਮੁਕਤ ਨਾ ਹੋ ਜਾਇ। ਜਿੰਨਾ ਚਿਰ ਤੇਰੀ ਬੰਦ ਖਲਾਸ ਨਾ ਹੋ ਲਏ। ਉਨਾ ਚਿਰ ਏਹ ਲਾਟਾਂ ਛਡਦੀ ਹੀ ਰਹੇਗੀ"

ਏਹਨਾਂ ਦੇ ਏਹਨਾਂ ਖਯਾਲਾਂ ਵਿੱਚ ਪਿਆਂ ਪਿਆਂ ਹੀ ਜਹਾਜ ਬੰਗਾਲ ਦੀ ਖਾੜੀ ਗੰਗਾ ਸਾਗਰ ਛਡਕੇ, ਸਮੁੰਦਰ ਦੇ ਵਿਚਕਾਰ ਜਾ ਰਿਹਾ। ਸਾਡੇ ਪੂਜਯ ਯਾਤਰੀ ਖਿੜੇ ਮਥੇ ਪ੍ਰਸੰਨਤਾ ਨਾਲ ਡੇਕ ਤੇ ਟਹਿਲ ਰਹੇ ਹਨ। ਬਸ ਹੁਣ ਨਾ ਜਹਾਜ ਦਿਸਦਾ ਏ ਨਾ ਜਹਾਜ ਦੇ ਯਾਤਰੀ। ਨਾ ਜਹਾਜ ਦਾ ਰੰਗ ਬਰੰਗਾ ਝੰਡਾ ਨਾ ਇੰਞਣ ਦਾ ਬੰਬਾ।

ਯਾਤਰੀਆਂ ਨੂੰ ਹੁਣ ਨਾ ਧਰਤੀ ਦਿਸਦੀ ਏ ਨਾ ਪਹਾੜ। ਨਾ ਰੁਖ ਦਿਸਦੇ ਹਨ, ਨਾ ਦਰਖਤ ਦਿਸਦਾ ਏ, ਸਿਰਫ ਸਮੁੰਦਰ ਦਾ ਗੂੜ੍ਹਾ ਨੀਲਾ ਪਾਣੀ ਅਤੇ ਵਿਕਰਾਲ ਗਰਜਨ ਕਰਦੀਆਂ ਹੋਈਆਂ ਮਦ ਮਸਤ ਸਮੁੰਦਰੀ ਲਹਿਰਾਂ, ਜਾਂ ਉਪਰ ਦਿਸਦਾਏ ਸਿਰ ਧੁਨਦਾ ਹੋਯਾ ਨੀਲਾ ਅਕਾਸ਼।

ਸਾਡੇ ਸੋਹਣੇ ਯਾਤਰੀ ਆਪਣੀ ਧੁੰਨ ਵਿੱਚ ਮਸਤ, ਆਪਣੇ ਆਨੰਦ ਵਿੱਚ ਮਗਨ, ਖੇੜ ਵਿੱਚ, ਹੁਲਸਾ ਵਿੱਚ, ਵੈਰਾਗ ਵਿੱਚ ਡੇਕ ਤੇ ਖਲੋਤੇ ਨਾਲੇ ਸਮੁੰਦਰ ਦੀਆਂ ਲਹਿਰਾਂ ਦੀਆਂ ਮੌਜਾਂ ਤਕ ਰਹੇ ਹਨ ਨਾਲੇ ਗਾ ਰਹੇ ਹਨ–

ਨਦੀਆਂ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ।
ਜਗੁ ਜਗ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ।
ਕੋਈ ਸਹਜਿ ਜਾਣੈ ਹਰਿ ਪਛਾਣੈ ਸਤਿਗੁਰੂ ਜਿਨਿ ਚੇਤਿਆ।
ਬਿਨੁ ਨਾਮ ਹਰਿਕੇ ਭਰਮ ਭੂਲੇ ਪਚਹਿ ਮੁਗਧ ਅਚੇਤਿਆ।
ਹਰਿ ਨਾਮੁ ਭਗਤਿ ਨ ਰਿਦੈ ਸਾਚਾ ਸੇ ਅੰਤਿ ਧਾਹੀ ਰੁੰਨਿਆ।
ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ ਚਿਰੀ ਵਿਛੁੰਨਿਆ।

## ਮਹਿੰਦਰ ਭੱਟੀ ਦੀ ਯਾਦ ਵਿੱਚ

ਅਚਿੰਤੇ ਬਾਜ ਪਏ ਵਾਂਗ ਮੌਤ ਮਹਿੰਦਰ ਭੱਟੀ ਨੂੰ ਖੋਹ ਕੇ ਲੈ ਗਈ ਹੈ। ਮਹਿੰਦਰ ਭੱਟੀ ਲੇਖਕ ਦੋਸਤ ਅਤੇ ਸਮਾਗਮ ਆਯੋਜਕਾਂ ਵਿੱਚ ਅਗੇ ਅਗੇ ਸੀ। ਆਪਣੀ ਧੁਨ ਦਾ ਪੱਕਾ। ਪਹਿਲੋਂ ਪੰਜਾਬ ਸਰਕਾਰ ਦੇ ਅਕਸਾਈਜ਼ ਮਹਿਕਮੇ ਵਿੱਚ ਮੁਲਾਜ਼ਮ ਤੇ ਅਜਕਲ ਆਕਾਸ਼ਬਾਣੀ ਦਾ ਅਫਸਰ ਸੀ, ਜਲੰਧਰ, ਪਟਿਆਲਾ, ਬਠਿੰਡਾ ਸਟੇਸ਼ਨਾਂ ਤੇ ਕਾਰਜਸ਼ੀਲ। ਲੁਧਿਆਣਾ ਵਿੱਚ ਆਪਣਾ ਪੱਕਾ ਅੱਡਾ ਬਣਾਇਆ ਅਤੇ ਇਥੇ ਹੀ ਘਰੇਲੂ ਸਮਾਗਮ ਬਾਦ ਅਜਿਹਾ ਸੁੱਤਾ ਕਿ ਉਠਿਆ ਹੀ ਨਾ। ਕਦੇ ਉਸ ਨੇ ਨਵਰੰਗ ਸੰਸਥਾ ਬਣਾ ਕੇ ਸਾਹਿਤ ਸਰਗਰਮੀਆਂ ਨੂੰ ਬਹੁਤ ਘੁਕਾਇਆ ਸੀ। ਉਹਨੂੰ ਮੰਨੇ ਕੋਈ ਨਾ, ਕੋਈ ਮਾਨਤਾ ਦੇਵੇ ਨਾ ਪਰ ਉਹ ਸਾਹਿਤ ਸਾਧਨਾ ਅਤੇ ਪੁਸਤਕਾਂ ਛਪਵਾਉਣ ਵਿੱਚ ਲਗਾ ਰਿਹਾ। ਜ਼ਰਦ ਪੱਤੇ (ਕਵਿਤਾ), ਡੁਬਦੇ ਜਹਾਜ਼ਾਂ ਦੀ ਦਾਸਤਾਨ (ਨਾਵਲ) ਮੇਲਾ ਹੈ ਚੰਦਰਮਾ (ਕਹਾਣੀਆਂ) ਅਤੇ ਹੋਰ ਪੁਸਕਾਂ ਦਾ ਰਚੇਤਾ, ਦੋਸਤਾਂ ਦਾ ਇਕ ਬਹੁਤ ਵਡਾ ਦਾਇਰਾ ਪਤਨੀ ਅਤੇ ਦੋ ਬੱਚੇ ਛੱਡ ਕੇ ਪੰਜਾਹ ਸਾਲਾਂ ਤੋਂ ਪਹਿਲਾਂ ਹੀ ਵਿਛੋੜਾ ਦੇ ਗਿਆ ਹੈ। ਸੰਪਾਦਕ ਵਰਿਆਮ ਨਾਲ ਵੀ ਉਸ ਦਾ ਸ਼ੁਰੂ ਤੋਂ ਹੀ ਨਿਘਾ ਸਨੇਹ ਰਿਹਾ। ਜਦੋਂ ਵਰਿਆਮ ਵੀ ਮੁਢਲੀਆਂ ਪੌੜੀਆਂ ਤੇ ਸੀ ਅਤੇ ਭੱਟੀ ਵੀ ਸੰਘਰਸ਼ਸ਼ੀਲ ਸੀ। ਵਿਛੜੇ ਦੋਸਤ ਦੀ ਹੁਣ ਯਾਦ ਬਾਕੀ ਹੀ ਹੈ। ਸਾਡੀ ਸ਼ਰਧਾਂਜਲੀ ਹੈ। *—ਜਗਦੀਸ਼ ਸਿੰਘ*

## ਸੋਹਿਲੜੇ

—ਦਲਬੀਰ ਸਿੰਘ 'ਤਰਸ', ਆਸਟ੍ਰੇਲੀਆ

ਕਿਉਂ ਐਵੇਂ ਸੋਚਾਂ ਦੇ
ਸਮੁੰਦਰ 'ਚ ਲਹੀ ਜਾਵੇਂ।
ਐਵੇਂ ਕਿਉਂ ਬੁਤ ਬਣੇ,
ਭੰਵਰਾਂ 'ਚ ਵਹੀ ਜਾਵੇਂ।
ਤਾਰਿਆਂ ਨਾ ਗੱਲਾਂ ਕਰੇਂ
ਰਾਤ ਦੇ ਵਿਛੌਣੇ ਉੱਤੋਂ ;
ਧੀ ਤੇਰੀ ਜੋਗਣ ਨੂੰ,
ਮੁਹ ਗਿਆ ਦੀਦਾਰ ਨੀ।
ਹੋਈ ਪ੍ਰਦੇਸਣ ਮੈਂ
ਛੱਡ ਸੰਸਾਰ ਨੀ।

ਮੇਰੇ ਇਨ੍ਹਾਂ ਨੈਣਾਂ ਵਿੱਚ
ਇਕੋ ਤਸਵੀਰ ਵੱਸੇ,
ਇਕੋ ਤਕਦੀਰ ਅਤੇ
ਠੰਢੀ ਜਹੀ ਤਸੀਰ ਵੱਸੇ ;
ਜਿਤ ਮੁਖ ਜਾਵਾਂ ਨੀ
ਮੈਂ ਉਸੇ ਦੀਆਂ ਛਾਵਾਂ ਹੇਠ,
ਸਾਰਾ ਹੀ ਜਹਾਨ ਜਿਵੇਂ,
ਉਹਦਾ ਪਰੀਵਾਰ ਨੀ।
ਧੀ ਤੇਰੀ ਜੋਗਣ ਨੂੰ
ਮੁਹ ਗਿਆ ਦੀਦਾਰ ਨੀ।

ਉੱਚੀ ਕਿਸੇ ਧੁੰਨ ਵਿੱਚ
ਗੀਤ ਕੋਈ ਉਚਾਰਦਾ,
ਰਸ ਉਹਦੀ ਬਾਣੀ ਵਿੱਚੋਂ,
ਮੈਨੂੰ ਹੀ ਪੁਕਾਰਦਾ ;
ਲੰਮੀ ਕਿਲਕਾਰੀ ਲਾਕੇ,
ਉਡਿਆ ਬੰਬੀਹਾ ਜਿਵੇਂ,
ਸਾਂਤ ਹੋਵੇ ਸਾਵਣ ਦੀ
ਮਾਣ ਕੇ ਫੁਹਾਰ ਨੀ।
ਧੀ ਤੇਰੀ ਜੋਗਣ ਨੂੰ
ਮੁਹ ਗਿਆ ਦੀਦਾਰ ਨੀ

ਲੜੀ ਨੀ ਇਨ੍ਹਾਂ ਯਾਦਾਂ ਵਾਲੀ
ਉਸੇ ਨੂੰ ਪਰੋਈ ਜਾਵਾਂ,
ਜਿੰਨੀ ਡੂੰਘੀ ਜਾਈ ਜਾਵਾਂ,
ਓਨੀ ਹੀ ਮੈਂ ਖੋਈ ਜਾਵਾਂ ;
ਇਸੇ ਖੋਣੇ ਦੇ ਅਨੰਦ ਵਿੱਚ
ਛੁਪਿਆ ਸੁਹਾਗ ਮੇਰਾ,
ਗੁੰਮ ਸੁੰਮ ਗੀਤ ਮੇਰੇ
ਰੂਪ ਦਾ ਸ਼ਿੰਗਾਰ ਨੀ।
ਧੀ ਤੇਰੀ ਜੋਗਣ ਨੂੰ
ਮੁਹ ਗਿਆ ਦੀਦਾਰ ਨੀ।

ਕੰਧ ਤਸਵੀਰ ਜਦੋਂ
ਉਹਦੀ ਮੈਂ ਸਜਾਈ ਸੀ,
ਹਿਰਦੇ ਦੇ ਮੰਦਰ 'ਚ
ਜੋਤ ਮੈਂ ਜਗਾਈ ਸੀ ;
ਅੱਜ ਜੋ ਭੀ ਦਿਸੇ ਮੈਨੂੰ
ਇਸੇ ਪਰਕਾਸ਼ ਵਿਚੋਂ,
ਕਰੀ ਜਾਂਦਾ ਜੀਵਨ ਦੇ
ਰਾਹ ਉਜਿਆਰ ਨੀ।
ਧੀ ਤੇਰੀ ਜੋਗਣ ਨੂੰ
ਮੁਹ ਗਿਆ ਦੀਦਾਰ ਨੀ।

ਲਈ ਭੀ ਨਾ ਆਗਿਆ
ਤੇ ਅੰਦਰ ਵਸਾ ਲਿਆ,
ਰਸ ਦੇ ਰਸੂਲ
ਅਸਾਂ ਰੋਮਾਂ 'ਚ ਸਮਾ ਲਿਆ
ਘੂਕ ਦੀਆਂ ਨੀਂਦਾਂ ਚੋਂ
ਉਸੇ ਉਕਸਾਇਆ ਮੈਨੂੰ,
ਧਰਤੀ ਆਕਾਸ਼ ਅਸਾਂ
ਛਡਿਆ ਪਸਾਰ ਨੀ।
ਧੀ ਤੇਰੀ ਜੋਗਣ ਨੂੰ
ਮੁਹ ਗਿਆ ਦੀਦਾਰ ਨੀ।

ਸੁਪਨੇ 'ਚ ਅੰਮੀਏਂ ਨੀ
ਸੈਆਂ ਵਾਰ ਤੱਕਿਆ,
ਨੈਣਾਂ 'ਚ ਗੁਆਚੇ ਨਾ
ਮੈਂ ਸੀਨੇ ਕੱਜ ਰੱਖਿਆ ;
ਨਿਘ ਦੀਆਂ ਮਹਿਫਲਾਂ 'ਚ
ਉਸੇ ਦੀ ਸੁਗੰਧ ਭਿੰਨੀ,
ਜਿੰਦ ਗਰਮਾਈ ਰੱਖੇ
ਉਹਦਾ ਉਪਕਾਰ ਨੀ।
ਧੀ ਤੇਰੀ ਜੋਗਣ ਨੂੰ
ਮੁਹ ਗਿਆ ਦੀਦਾਰ ਨੀ।

ਗੱਲਾਂ ਗੱਲਾਂ ਵਿੱਚ ਜਾਂ ਮੈਂ
ਉਸੇ ਨੂੰ ਟਟੋਲਦੀ,
ਦਿਲ ਦੀਆਂ ਜਾਨਣ ਲਈ
ਗੰਢਾਂ ਜਾਵਾਂ ਖੋਲ੍ਹਦੀ ;
ਜਿੰਨੀ ਨੀ ਮੈਂ ਨੇੜੇ ਜਾਵਾਂ
ਓਨਾ ਦੂਰ ਹੋਈ ਜਾਵੇ,
ਛੂਹ ਨਾ ਕਦੇ ਪਾਇਆ
ਉਹਦਾ ਉਜਲਾ ਆਕਾਰ ਨੀ।
ਧੀ ਤੇਰੀ ਜੋਗਣ ਨੂੰ
ਮੁਹ ਗਿਆ ਦੀਦਾਰ ਨੀ।

ਮਿੱਠੇ ਮਿੱਠੇ ਬੋਲ ਉਹਦੇ
ਨਿਤ ਨੀ ਮੈਂ ਮਾਣਦੀ
ਹਰ ਉਹਦੀ ਬਾਣੀ ਦੀਆਂ
ਰਮਜ਼ਾਂ, ਪਛਾਣਦੀ ;
ਫੇਰ ਭੀ ਨਾ ਭੇਤ ਦੇਂਦਾ
ਜਦੋਂ ਚਾਹੇ ਛੁਪ ਜਾਂਦਾ
ਕੰਨਾਂ ਵਿੱਚ ਛੇੜੇ ਮੇਰੇ
ਭਿੰਨੀ ਝਣਕਾਰ ਨੀ।
ਧੀ ਤੇਰੀ ਜੋਗਣ ਨੂੰ
ਮੁਹ ਗਿਆ ਦੀਦਾਰ ਨੀ

ਮਨ 'ਚ ਸਮਾਇਆ ਰਹੇ
ਕਾਰ ਆਪੇ ਹੋਈ ਜਾਵੇ,
ਸੂਰਜ, ਸਵੇਰੇ ਚੜ੍ਹੇ
ਰਾਤ 'ਚ ਅਲੋਈ ਜਾਵੇ ;
ਧਰਤੋਂ ਉਠਾਵੇ ਮੈਨੂੰ
ਅੰਬਰੀ ਪੁਚਾਵੇ ਕਦੇ।
ਇਸੇ ਉਹਦੀ ਹੋਂਦ ਨੂੰ
ਮੈਂ ਮਾਣਦੀ ਸਾਕਾਰ ਨੀ।
ਧੀ ਤੇਰੀ ਜੋਗਣ ਨੂੰ।
ਮੁਹ ਗਿਆ ਦੀਦਾਰ ਨੀ।

ਕਿੰਨਾ ਕੁਝ ਕਹੀ ਜਾਵਾਂ
ਚੋਜ ਉਹਦੇ ਮੁਕਣੇ ਨਹੀਂ,
ਗਾਗਰਾਂ ਮੈਂ ਭਰੀ ਜਾਵਾਂ,
ਤਾਲ ਭਰੇ ਸੁਕਣੇ ਨਹੀਂ ;
ਜਿਉਂ ਜਿਉਂ ਚੱਖੀ ਜਾਵਾਂ,
ਹੋਰ ਮਿੱਠਾ ਹੋਈ ਜਾਵੇ
ਮਾਨਣੇ 'ਚ ਸੁਖ ਦਿਸੇ
ਉਹਦਾ ਇਹ ਆਹਾਰ ਨੀ।
ਧੀ ਤੇਰੀ ਜੋਗਣ ਨੂੰ
ਮੁਹ ਗਿਆ ਦੀਦਾਰ ਨੀ।

ਆਪਣਾ ਬਣਾਈ ਰਖੇ
ਖਿੱਚਾਂ ਆਪੇ ਪਾਈ ਜਾਵੇ,
ਆਪੇ ਤੋੜੇ ਆਪੇ ਗੰਢੇ
ਆਪੇ ਹੀ ਨਭਾਈ ਜਾਵੇ;
ਇਕ ਅਰਦਾਸ ਮੇਰੀ
ਸਦਾ ਮਿਹਰਬਾਨ ਰਹੇ,
ਸਦਾ ਮੇਰੇ ਸੰਗ ਵੱਸੇ,
ਬਣ ਕੇ ਪਿਆਰ ਨੀ।
ਧੀ ਤੇਰੀ ਜੋਗਣ ਨੂੰ
ਮੁਹ ਗਿਆ ਦੀਦਾਰ ਨੀ

*

## ਵਕਤ

—ਤਰਲੋਕ ਸਿੰਘ ਕੋਮਲ

ਮੁੱਲ ਸਾਹਾਂ ਦਾ ਵੱਟ ਲੈ,
ਜੋ ਤੇਰੇ ਦਰਕਾਰ।
ਇਹ ਸੌਦਾ ਹਈ ਸੱਚ ਦਾ,
ਸੁੱਚਾ ਵਣਜ ਵਿਹਾਰ।
ਰਹਿਣੀ ਸਦਾ ਬਸੰਤ ਨਾ,
ਸਦਾ ਨਾ ਪੁੰਨਿਆ ਚੰਦ।
ਪੂਣੀਆਂ ਵੱਟ ਨਾਕਾਰੀਏ,
ਚਰਖੇ ਪਾ ਲੈ ਤੰਦ।
ਬਚਪਨ ਖੇਡੀਂ ਬੀਤਿਆ,
ਜੋਬਨ ਢਲਦਾ ਜਾਏ।
ਪੱਲਾ ਹੋਏ ਫੜ ਲਵਾਂ,
ਵਕਤ ਨਾ ਫੜਿਆਂ ਜਾਏ।
ਅਕਲ ਵਿਹੂਣੀ ਮੈਂ ਫਿਰਾਂ,
ਪੱਲੇ ਕੋਈ ਪਾਏ।
ਚੁੰਨੀ 'ਕੋਮਲ' ਧੋ ਲਵਾਂ,
ਮੈਲੀ ਨਾ ਉਸ ਭਾਏ।

## ਗ਼ਜ਼ਲ

—ਅਜੀਤ ਸਿੰਘ ਚੀਮਾ

ਬੇਵਫ਼ਾ ਨੂੰ ਭੁੱਲ ਕੇ ਆਪਣਾ ਬਣਾ ਬੈਠੇ
ਜ਼ਿੰਦਗੀ ਦੀ ਰਾਸ ਨੂੰ ਐਵੇਂ ਲੁਟਾ ਬੈਠੇ।

ਕੀ ਪਤਾ ਸੀ ਦਿਲ ਦੇ ਕਾਲੇ ਉੱਤੋਂ ਮਿੱਠੇ ਨੇ
ਦਾਖਾਂ ਦੇ ਭੁਲੇਖੇ, ਤੂਹਾਨੂੰ ਮੂੰਹ ਵਿੱਚ ਬੈਠੇ

ਖੁਸ਼ੀ ਵਿੱਚ ਸੋਚਦਾ ਸਾਂ, ਪਲ ਕੋਈ ਕੱਠੇ ਗੁਜ਼ਾਰਾਂਗੇ
ਕੱਦੇ ਯਾਰਾਂ ਤਾਂਈ ਮਿਲ ਕੇ ਫਾਹੀ ਗਲ਼ ਵਿੱਚ ਪਾ ਬੈਠੇ

ਮੈਂ ਸੋਚਦਾ ਸਾਂ ਮਾਇਆ ਬਹੁਤ ਮਿਲ ਜਾਵੇਗੀ
ਬਹੁਤੀ ਲੱਭਦੀ ਲੱਭਦੇ ਅਸੀਂ ਸੂਤ ਵੀ ਹਥੋਂ ਗਵਾ ਬੈਠੇ

ਫੁੱਲਾਂ ਦਾ ਹੁਸਨ ਤਕ ਕੇ ਜਦ ਮੈਂ ਹੱਥ ਵਧਾਇਆ ਸੀ
ਖਾਰਾਂ ਕੋਲੋਂ ਆਪਣਾ ਦਾਮਨ ਪੜਾ ਬੈਠੇ

ਮੇਰੀ ਬਦਕਿਸਮਤੀ ਦੀ ਦੌਰ ਕਿਤਨਾ ਭਿਆਨਕ ਸੀ
ਕਿਸੇ ਦੀ ਮਦਦ ਕਰਦੇ, ਉਂਗਲਾਂ ਤੁੜਾ ਬੈਠੇ।

ਪਹਿਲਾਂ ਸੋਚ ਕੇ ਤੂੰ ਕਿਸੇ ਦੀ ਮਦਦ ਕਰ 'ਚੀਮਾਂ',
ਕਿਸੇ ਦਾ ਦਰਦ ਵੰਡਦੇ ਵੰਡਦਿਆਂ ਬੁੱਗਾ ਲੁਟਾ ਬੈਠੇ।

## ਗ਼ਜ਼ਲ

—ਮਲਕੀਤ ਮੀਤ

ਬਣ ਸੰਵਰ ਕੇ ਆਈਆਂ, ਰੁੱਤਾਂ ਰੰਗਲੀਆਂ।
ਤੂੰ ਕਿਉਂ ਦੇਰਾਂ ਲਾਈਆਂ ? ਰੁੱਤਾਂ ਰੰਗਲੀਆਂ।

ਫੁੱਲ ਖਿੜੇ ਨੇ ਮਹਿਕਾਂ ਖਿੰਡੀਆਂ ਹਰ ਪਾਸੇ।
ਹਰ ਪਾਸੇ ਹਨ ਛਾਈਆਂ, ਰੁੱਤਾਂ ਰੰਗਲੀਆਂ।

ਮੁਦੱਤ ਹੋਈ ਉਡੀਕਦਿਆਂ, ਹੁਣ ਆ ਵੀ ਜਾ,
ਅੱਖੀਆਂ ਕਿਉਂ ਤਰਸਾਈਆਂ, ਰੁੱਤਾਂ ਰੰਗਲੀਆਂ।

ਮੌਸਮ ਖ਼ੂਬ ਸੁਹਾਣਾ, ਐਪਰ ਕੀ ਕਰੀਏ ?
ਲੇਖਾਂ ਵਿੱਚ ਤਨਹਾਈਆਂ, ਰੁੱਤਾਂ ਰੰਗਲੀਆਂ।

'ਮੀਤ' ਮੇਰਿਆ! ਦੇਖ ਤੂੰ ਏਡਾ ਜ਼ੁਲਮ ਨਾ ਕਰ,
ਨਾ ਕਰ ਬੇਪਰਵਾਈਆਂ, ਰੁੱਤਾਂ ਰੰਗਲੀਆਂ।

ਗੀਤ

## ਖੁਸ਼ੀਆਂ-ਖੇੜੇ ਲੈ ਕੇ ਆਏ ਨਵਾਂ ਵਰ੍ਹਾ

—ਮਲਕੀਤ ਮੀਤ

ਇਹੋ ਦੁਆ ਹੈ ਭੈੜੇ ਦਿਨ ਨਾ ਫਿਰ ਤੋਂ ਦਿਖਾਵੇ ਨਵਾਂ ਵਰ੍ਹਾ।
ਸਭ ਦੇ ਲਈ ਹੀ ਖੁਸ਼ੀਆਂ-ਖੇੜੇ ਲੈ ਕੇ ਆਵੇ ਨਵਾਂ ਵਰ੍ਹਾ।

ਖ਼ਤਮ ਹੋ ਜਾਵਣ ਸਭ ਬੁਰਾਈਆਂ, ਹੋਣ ਨਾ ਘਾਲੇ-ਮਾਲੇ,
ਚਾਈਂ-ਚਾਈਂ ਵੱਸਣ ਸ਼ਾਲਾ! ਸਾਰੇ ਦੁਨੀਆਂ ਵਾਲੇ,
ਸਭਨਾਂ ਦੇ ਅਰਮਾਨਾਂ ਵਾਲੇ ਫੁੱਲ ਖਿੜਾਵੇ ਨਵਾਂ ਵਰ੍ਹਾ
ਸਭ ਦੇ ਲਈ ਹੀ.........

ਖ਼ੁਦਾ ਕਰੇ ਕਿ ਹਰ ਇਕ ਦਿਲ 'ਚੋਂ ਖ਼ਤਮ ਹੋ ਜਾਵੇ ਨਫ਼ਰਤ,
ਭੇਦ-ਭਾਵ ਮਿਟ ਜਾਵਣ ਸਾਰੇ, ਫੈਲੇ ਪਿਆਰ-ਮੁਹੱਬਤ,
ਭਾਈਚਾਰਾ ਦੁਨੀਆਂ 'ਤੇ ਇਸ ਕਦਰ ਵਧਾਵੇ ਨਵਾਂ ਵਰ੍ਹਾ।
ਸਭ ਦੇ ਲਈ ਹੀ.........

ਫੇਰ ਕਿਸੇ ਸਰਹੱਦ ਦੇ ਉੱਤੇ ਜੰਗ ਨਾ ਕੋਈ ਹੋਵੇ,
ਸੂਹਾ ਚੂੜਾ ਤੋੜ ਸੁਹਾਗਣ ਫਿਰ ਨਾ ਕੋਈ ਰੋਵੇ,
ਅਮਨ-ਸ਼ਾਂਤੀ ਵਾਲਾ ਸ਼ੁਭ ਸੰਦੇਸ਼ ਲਿਆਏ ਨਵਾਂ ਵਰ੍ਹਾ।
ਸਭ ਦੇ ਲਈ ਹੀ.........

ਏਸ ਵਰ੍ਹੇ ਵਿੱਚ ਕੋਈ ਹੜ੍ਹ, ਤੂਫਾਨ, ਭੂਚਾਲ ਨਾ ਆਵੇ,
ਇਤਨੇ ਭਿਆਨਕ ਰੇਲ ਹਾਦਸਿਆਂ ਤੋਂ ਵੀ ਰੱਬ ਬਚਾਵੇ,
'ਮੀਤ' ਰਿਸਦਿਆਂ ਜ਼ਖ਼ਮਾਂ ਉਤੇ ਮੱਲ੍ਹਮ ਲਾਵੇ ਨਵਾਂ ਵਰ੍ਹਾ।
ਸਭ ਦੇ ਲਈ ਹੀ.........

ਪਿੰਡ ਤੇ ਡਾਕ : ਮੰਡੀ ਕਲਾਂ,
ਜ਼ਿਲ੍ਹਾ ਬਠਿੰਡਾ-151103

## .ਗ਼ਜ਼ਲ / ਚਰਨ ਸੋਚੇਵਾਲਵੀ

ਰਾਤ ਹਨੇਰੇ ਖਿੜਕ ਰਿਹਾ ਹਾਂ।
ਲੈ ਸਰਘੀ ਦੀ ਖਿੜਕ ਰਿਹਾ ਹਾਂ।

ਸ਼ਬਦਾਂ ਦੇ ਇਕ ਚੁੱਲ੍ਹੇ ਅੰਦਰ,
ਛੱਲੀ ਵਾਂਗੂ ਤਿੜਕ ਰਿਹਾ ਹਾਂ।

ਸੂਰਜ ਹਾਂ ਪਰ ਬੱਦਲ ਬਣਕੇ,
ਅੰਮ੍ਰਿਤ-ਬੂੰਦਾਂ ਛਿੜਕ ਰਿਹਾ ਹਾਂ।

ਦੋਸ਼ ਨਹੀਂ ਕੋਈ ਮੇਰਾ ਫਿਰ ਵੀ,
ਐਵੇਂ ਮਨ ਨੂੰ ਝਿੜਕ ਰਿਹਾ ਹਾਂ।

ਫੇਰ ਨਵੀਂ ਪਹੁ ਫੁੱਟੇ, ਇਸ ਲਈ,
ਦੁੱਧ ਸ਼ਬਦਾਂ ਦਾ ਰਿੜਕ ਰਿਹਾ ਹਾਂ।

—੪੨੮ ਗੁਰੂ ਨਾਨਕਪੁਰਾ (ਵੈਸਟ)
ਡਾਕਖਾਨਾ ਚੌਗਿਟੀ, (ਜਲੰਧਰ)

## ਗੀਤ / ਪੂਰਨ ਸਿੰਘ ਨਿਰਾਲਾ

ਧੰਨ ਗੁਰੂ ਜਗਜੀਤ ਸਿੰਘ ਜੀ ਸੋਮਾ ਪਰਉਪਕਾਰਾਂ ਦਾ।
ਹਰ ਇਕ ਤਾਈਂ ਚੰਗਾ ਲਗਦਾ ਖਿੜਿਆ ਪੁਸ਼ਪ ਬਹਾਰਾਂ ਦਾ।

ਸਰਬ ਕਲਾ ਭਰਪੂਰ ਉਸਦੀਆਂ ਧੁੰਮਾਂ ਜਗ ਵਿੱਚ ਪਈਆਂ
ਇਸ ਪਾਰਸ ਨਾਲ ਲਗਕੇ ਵੇਖੋ ਰੂਪ ਬਦਲ ਲਏ ਕਈਆਂ।
ਤੁਛ ਜੀਵ ਮੈਂ ਕੀ ਕਰ ਸਕਨਾਂ ਵਰਨਣ ਉੱਚ ਮਿਆਰਾਂ ਦਾ
ਧੰਨ ਗੁਰੂ ਜਗਜੀਤ ਸਿੰਘ ਜੀ......................

ਮੇਹਰ ਦਰਿਸ਼ਟੀ ਕਰ ਦਏ ਜਿਸ ਤੇ ਭਵ ਸਾਗਰ ਉਹ ਤਰ ਜਾਂਦਾ।
ਚੱਕਰ ਚੌਰਾਸੀ ਮਾਤ ਲੋਕ ਤੇ ਜੀਵਨ ਸਫਲਾ ਕਰ ਜਾਂਦਾ।
ਨਾਮ ਸੰਵਾਤੀ ਬੂੰਦ ਬਖਸ਼ ਕੇ ਕੱਟਦਾ ਦੁਖ ਹਜ਼ਾਰਾਂ ਦਾ
ਧੰਨ ਗੁਰੂ ਜਗਜੀਤ ਸਿੰਘ ਜੀ......................

ਮੈਂ ਤੇ ਆਖਾਂ ਹਰ ਜ਼ਰਰੇ ਵਿੱਚ ਇਸ ਦਾ ਰੂਪ ਸਮਾਇਆ ਏ।
ਇਸ ਦੇ ਬਾਝੋਂ ਆ ਨਹੀਂ ਸਕਦਾ ਜੋ ਦੁਨੀਆਂ ਤੇ ਆਇਆ ਏ

ਜੀਵਨ ਸਫਲਾ ਹੋਵੇ ਜਿਸਨੂੰ ਮੌਕਾ ਮਿਲੇ ਦੀਦਾਰਾਂ ਦਾ
ਧੰਨ ਗੁਰੂ ਜਗਜੀਤ ਸਿੰਘ ਜੀ......................

ਬੜੇ ਸੁਦਾਮੇ ਯਾਰ ਸਮਝਕੇ ਦਰ ਇਹਦੇ ਤੇ ਆਉਂਦੇ ਆ।
ਖਾਲੀ ਝੋਲਾ ਭਰ ਜਾਂਦੇ ਮੁੜ ਮੁੜ ਕੇ ਸੀਸ ਨਵਾਉਂਦੇ ਆ।
ਸਾਰੀ ਦੁਨੀਆਂ 'ਪੂਰਨ' ਜਾਣੇ ਮੁਲ ਇਹਦੇ ਕਿਰਦਾਰਾਂ ਦਾ।
ਧੰਨ ਗੁਰੂ ਜਗਜੀਤ ਸਿੰਘ ਜੀ

ਐਲਨਾਬਾਦ, ਜ਼ਿਲਾ ਸਰਸਾ

## ਰੁਬਾਈਆਂ

—ਪੂਰਨ ਸਿੰਘ ਨਿਰਾਲਾ

੧. ਆਉਣਾ ਜਾਣਾ ਮੁਕਦਾ ਉਸਦਾ ਜੋ ਤੇਰੇ ਦਰ ਆਉਂਦਾ।
ਤੇਰੇ ਦਰੋਂ ਤਸਲੀ ਮਿਲਦੀ ਦਿਲ ਖੁਸ਼ੀਆਂ ਵਿੱਚ ਗਾਉਂਦਾ।
ਕਰਮਾਂ ਦੇ ਮਾਰੇ ਜਿਸਨੂੰ ਏਥੋਂ ਸੁੱਖ ਨਾ ਮਿਲਿਆ,
ਕਟਦਾ ਉਹ ਦੁਨੀਆਂ 'ਚ ਚੱਕਰ ਏਵੇਂ ਜਨਮ ਗਵਾਉਂਦਾ

੨. ਹਰ ਦਮ ਹੀ ਦਿਲ ਖੁਸ਼ੀਆਂ ਅੰਦਰ ਏਦਾ ਮੇਰਾ ਸੋਚੇ।
ਦੁੱਖਾਂ ਅਤੇ ਕਲੇਸ਼ਾਂ ਤਾਈਂ ਸਤਿਗੁਰੂ ਪਕੜ ਦਬੋਚੇ।
ਕੰਡੇ ਵੀ ਨੇ ਫੁੱਲ ਜਾਪਦੇ ਇਸਦੀ ਰਹਿਮਤ ਅੱਗੇ
ਰਵ੍ਹਾਂ ਹਮੇਸ਼ਾ ਸਿਜਦਾ ਕਰਦਾ ਪੂਰਨ ਏਹੋ ਲੋਚੇ

੩. ਦੁਨੀਆਂ ਕਰਦੀ ਸਿਫਤਾਂ ਤੇਰੀਆਂ ਦਿਲ ਖੁਸ਼ੀਆਂ ਵਿਚ ਨੱਚੇ
ਕਲਾ ਕਰਿਸ਼ਮੇ ਇਸ ਜੱਗ ਅੰਦਰ ਨਾਮ ਦੇ ਸਭ ਨੂੰ ਜੱਚੇ
ਭੁੱਲਣਹਾਰ ਅਸੀ ਭੁੱਲ ਸਕਦੇ ਤੁਸੀਂ ਹੋ ਸਤਿਗੁਰੂ ਪੂਰਨ
ਮਾਪੇ ਨਹੀਂ ਕਮਾਪੇ ਹੁੰਦੇ ਅਸਾਂ ਹਾਂ ਤੁਸਾਂ ਦੇ ਬੱਚੇ।

੪. ਦਰ ਤੇਰੇ ਜਾ ਅਲੱਖ ਜਗਾਈ ਮਿਟੀ ਤ੍ਰਿਸ਼ਨਾ ਮੇਰੀ।
ਚਰਨ ਧੂੜ ਨੂੰ ਮੱਥੇ ਲਾ ਕੇ ਮਿਟ ਗਈ ਵਾਟ ਲੰਮੇਰੀ
ਮਨ ਦੇ ਅੰਦਰ ਸ਼ਾਂਤੀ ਆਈ ਕੁਲ ਭਟਕਣ ਮੁੱਕੀ
ਪੂਰਨ ਏਹੋ ਦਿਲ ਦੇ ਅੰਦਰ ਸਿਫਤ ਕਰਾ ਜਾਂ ਤੇਰੀ

੫. ਕੀ ਮੈਂ ਜਾਣਾ ਮਹਿਮਾ ਤੇਰੀ ਸਤਿਗੁਰੂ ਤੇਰਾ ਸਹਾਰਾ
ਯਾਦ ਤੇਰੀ ਹੈ ਅੰਦਰ ਰਹਿੰਦੀ ਮੰਗਦੇ ਨੈਣ ਦਿਦਾਰਾ।
ਸਭ ਕੁਝ ਹੁੰਦਿਆਂ ਵੀ ਨਹੀਂ ਪੱਲੇ ਅਜੇ ਆਖਦੇ ਆਉਣਾ
ਆਸਾਂ ਦੀ ਬੇੜੀ ਤੇ ਬੈਠੇ ਪੂਰਨ ਮਿਲੇ ਕਿਨਾਰਾ।

ਐਲਨਾਬਾਦ (ਸਿਰਸਾ)

## ਦੋ ਰੁਬਾਈਆਂ / ਡਾ. ਦਰਬਾਰਾ ਸਿੰਘ ਪੰਛੀ

੧.

ਸੁਖ ਦੁੱਖ ਹੈਣ ਕਲਪਣਾ ਮਨ ਦੀ, ਅਸਲ ਵਜੂਦ ਨਾ ਕਾਈ।
ਦੁੱਖ ਮੰਨਣ ਤੇ ਦੁੱਖ ਦੀ ਪੀੜਾ, ਸੁੱਖ ਮੰਨਿਆਂ ਸੁਖਿਆਈ।
ਦੁੱਖ ਵਿੱਚ ਸੁੱਖ, ਸੁੱਖਾਂ ਵਿੱਚ ਖੁਸ਼ੀਆਂ, ਐਸਾ ਜੀਵਨ ਮੇਰਾ।
'ਪੰਛੀ' ਦਿਲ ਨੂੰ ਨਾ ਦੁੱਖ ਪੋਹੇ, ਦੁੱਖ ਭੀ ਹੁਣ ਸੁਖਦਾਈ।

੨.

ਜੋ ਬੀਤੀ ਸੋ ਵਾਹਵਾ ਬੀਤੀ, ਪਰ ਆਸਾਂ ਵਿੱਚ ਬੀਤੀ।
ਸੁਰਤ ਸੰਭਲਦੇ ਸਾਰ ਆਸ ਦੀ, ਅਸਾਂ ਕੰਨੀ ਫੜ ਲੀਤੀ,
'ਜੀਵੇ ਆਸਾ, ਮਰੇ ਨਿਰਾਸਾ', ਹੁਣ ਤੱਕ ਰਹੀ ਤਸੱਲੀ ;
ਪਰ ਇਨ੍ਹਾਂ ਆਸਾਂ ਨੇ 'ਪੰਛੀ', ਇਕ ਭੀ ਭਲੀ ਨਾ ਕੀਤੀ

[illegible]
[illegible] 151203

   






# NAMDHARI SEEDS

ਤੁਹਾਡੀ ਖੁਸ਼ਹਾਲੀ ਦੀ ਰਾਜ਼

## "ਨਾਮਧਾਰੀ ਸੀਡਜ਼"

ਦੇ ਉੱਤਮ ਹਾਈਬਰੀਡ ਬੀਜ ਹਮੇਸ਼ਾ ਵਰਤੋ



ਟਮਾਟਰ : N.S. 815, ਉਤਸਵ ਅਤੇ ਅਮੋਘ

ਫੁਲ ਗੋਭੀ : N.S. 60, N.S. 84 ਅਤੇ N.S. 90

ਭਿੰਡੀ : ਅਰਕਾ ਅਨਾਮਿਕਾ

ਤਰਬੂਜ਼ : N.S. 295 (ਸਮਰ ਸਵੀਟ) N.S. 246 ਅਤੇ N.S. 2332

ਖਰਬੂਜਾ : N.S. 7455 ਅਤੇ ਅਭੀਜੀਤ ਲੌਕੀ (ਘੀਆ) : ਕਾਵੇਰੀ

ਤੋਰਈ : ਸੰਜੀਵਨੀ ਅਤੇ ਹੋਰ ਬਹੁਤ ਕੁਝ



**ਵਧੇਰੇ ਜਾਣਕਾਰੀ ਵਾਸਤੇ ਸੰਪਰਕ ਕਰੋ**

## ਨਾਮਧਾਰੀ ਸੀਡਜ਼ ਪ੍ਰ: ਲਿ:

Head Office:

**Namdhari Seeds Pvt. Ltd.**

Bidadi - Banglore (India)

Tel. : 080 - 72 82 653
72 82 654

City Office:080- 8602167

Fax :080 8602168



ਰੀਜਨਲ ਆਫਿਸ : ਪਿੰਡ ਰਾਈਆਂ ਕੁਹਾੜਾ ਮਾਛੀਵਾੜਾ ਰੋਡ ਜ਼ਿਲਾ ਲੁਧਿਆਣਾ

ਫੋਨ : 0161- 834036, 834420

ਮੋਬਾਇਲ : 98141-33109

# ਫਰਜ਼/ਅਧਿਕਾਰ

—ਕ੍ਰਿਸ਼ਨ ਲਾਲ 'ਪਰਵਾਨਾ'

ਵੇਖਿਆ ਜਾਵੇ ਤਾਂ ਜੋ ਸਾਹਮਣੇ ਦਿਸਦਾ ਹੈ, ਸਾਹਮਣੇ ਤਿਆਰ ਹੈ ਜਾਂ ਜਿਸਦੀ ਹੋਂਦ ਹੈ ਉਹ ਵਸਤੂ ਅਧਿਕਾਰ ਦੀ ਪਰਚਾਇਕ ਹੈ। ਹੁਣ ਪ੍ਰਸ਼ਨ ਉੱਠਦਾ ਹੈ ਕਿ ਫਰਜ਼ ਦੀ ਮਹੱਤਤਾ ਅਧਿਕ ਹੈ ਜਾਂ ਅਧਿਕਾਰ ਦੀ। ਮੇਰੇ ਵਿਚਾਰ ਵਿਚ ਤਾਂ ਫਰਜ਼ ਅਧਿਕਾਰ ਨਾਲੋਂ ਵੱਧ ਮਹਤੱਤਾ ਰਖਦਾ ਹੈ। ਭਾਵ ਜੇ ਫਰਜ਼ ਨਹੀਂ ਤਾਂ ਅਧਿਕਾਰ ਕਿਸ ਗੱਲ ਦਾ ? ਪਰ ਅਜਿਹਾ ਅੱਜ ਦੇ ਯੁੱਗ ਵਿਚ ਹੋ ਨਹੀਂ ਰਿਹਾ। ਲੋਕ ਫਰਜ਼ ਤਾਂ ਭੁੱਲ ਗਏ ਹਨ, ਪਰ ਅਧਿਕਾਰ 'ਤੇ ਡਾਂਗ ਫੜਕੇ ਪਹਿਰਾ ਦੇ ਰਹੇ ਹਨ। ਭਾਵ ਅਧਿਕਾਰ ਪ੍ਰਾਪਤੀ ਨੂੰ ਮੁੱਖ ਫਰਜ਼ ਸਮਝ ਬੈਠੇ ਹਨ ਜਦਕਿ ਫਰਜ਼ ਹੀ ਅਧਿਕਾਰ ਪ੍ਰਾਪਤੀ ਦਾ ਮੂਲ ਸਰੋਤ ਹੈ। ਜੇ ਸਾਹਮਣੇ ਹੈ ਕੁਝ ਨਹੀਂ ਤਾਂ ਅਧਿਕਾਰ ਕਿਸ 'ਤੇ ? ਜੇ ਬੀਜਾਂਗੇ ਕੁਝ ਨਹੀਂ ਤੇ ਵੱਢਾਂਗੇ ਕੀ ? ਜੇ ਕਮਾਵਾਂਗੇ ਨਹੀਂ ਤੇ ਖਾਵਾਂਗੇ ਕੀ ? ਸੋ ਪਹਿਲਾਂ ਕੁਝ ਦੇਣਾ ਬਣਦਾ ਹੈ, ਪਹਿਲਾਂ ਕੁਝ ਬਣਾਉਣਾ ਬਣਦਾ ਹੈ ਤਾਂ ਹੀ ਅਧਿਕਾਰਾਂ ਦੇ ਪਾਤਰ ਬਣੀਦਾ ਹੈ। ਜੇ ਫਰਜ਼ ਤੋਂ ਬਿਨਾਂ ਅਧਿਕਾਰ ਲੋੜੀਂਦੇ ਜਾਂ ਅਧਿਕਾਰ ਪ੍ਰਾਪਤ ਕਰਨ ਲਈ ਸੰਘਰਸ਼ ਕਰੀਏ ਤਾਂ ਉਸ ਨੂੰ ਪੁੰਨ ਦਾ ਕਾਰਜ ਨਹੀਂ ਕਹਿ ਸਕਦੇ। ਧਰਮ ਦਾ ਕੰਮ ਨਹੀਂ ਕਹਿ ਸਕਦੇ। ਸੋ ਸਾਨੂੰ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਅੱਜ ਜੋ ਸਾਰੇ ਵਿਸ਼ਵ ਵਿੱਚ ਅਸ਼ਾਂਤੀ ਫੈਲ ਚੁੱਕੀ ਹੈ ਉਸਦਾ ਮੂਲ ਕਾਰਨ ਫਰਜ਼ ਤੋਂ ਅੱਖਾਂ ਮੂੰਦਣਾ ਤੇ ਅਧਿਕਾਰਾਂ ਲਈ ਘਸੁੰਨ ਵੱਟਣਾ ਹੈ। ਇਸੇ ਕਰਕੇ ਹੀ ਭੈਣ ਭਰਾ ਤੋਂ ; ਭਰਾ ਭੈਣ ਤੋਂ ; ਪੁੱਤਰ ਮਾਤਾ ਪਿਤਾ ਤੋਂ ; ਮਾਤਾ ਪਿਤਾ ਪੁੱਤਰ ਤੋਂ ; ਨੂੰਹ ਸੱਸ ਤੋਂ, ਸੱਸ ਨੂੰਹ ਤੋਂ ; ਰਿਸ਼ਤੇਦਾਰ, ਰਿਸ਼ਤੇਦਾਰ ਤੋਂ। ਗੁਆਂਢੀ, ਗੁਆਂਢੀ ਤੋਂ ; ਸ਼ਿਸ਼ ਗੁਰੂ ਤੋਂ ਗੁਰੂ ਸ਼ਿਸ਼ ਤੋਂ, ਮੂੰਹ ਮੋੜੀ ਬੈਠਾ ਹੈ। ਘਰ ਘਰ ਵਿਚ ਗਲੀ ਗਲੀ ਵਿਚ, ਮੁਹੱਲੇ ਮੁਹੱਲੇ ਵਿਚ, ਸ਼ਹਿਰ ਸ਼ਹਿਰ ਵਿਚ, ਪ੍ਰਾਂਤ ਪ੍ਰਾਂਤ ਵਿਚ। ਦੇਸ਼ ਦੇਸ਼ ਵਿਚ, ਭਾਵ ਸਾਰੇ ਵਿਸ਼ਵ ਵਿਚ ਇਕ ਦੂਜਾ, ਇਕ ਦੂਜੇ ਦਾ ਵੈਰੀ ਬਣਿਆ ਬੈਠਾ ਹੈ। ਮੈਂ ਆਪ ਦੇ ਨਾਲੋਂ ਹਰ ਵਿਅਕਤੀ, ਹਰ ਸ਼ਕਤੀ, ਹਰ ਧੁੱਪੀ, ਹਰ ਹਸਤੀ ਨੂੰ ਸੂਝਵਾਨ ਸਮਝਦਾ ਹੋਇਆ ਇਹੀ ਕਹਿਣਾ ਚਾਹਾਂਗਾ ਕਿ ਤੁਸੀਂ ਗਹੁ ਨਾਲ ਸੋਚੋ ਜੇ ਤੁਸੀਂ ਇਹ ਜਾਣ ਲਓ ਕਿ ਫਰਜ਼ ਦਾ ਅਧਿਕਾਰ ਨਾਲੋਂ ਪਹਿਲਾ ਸਥਾਨ ਹੈ। ਜੇ ਫੇਰ ਹੋਰ ਸੋਚੋ ਕਿ ਅਧਿਕਾਰ ਨੂੰ ਇਕ ਪਾਸੇ ਸੁੱਟ ਦੇਈਏ ਤੇ ਫਰਜ਼ ਨੂੰ ਪਹਿਚਾਣੀਏ ਤੇ ਫੇਰ ਦੇਸ਼ ਦੀ ਵਿਸ਼ਵ ਦੀ ਕੀ ਨੁਹਾਰ ਹੋਵੇ ? ਜੇ ਫੇਰ ਹੋਰ ਸੋਚਿਆ ਜਾਵੇ ਤਾਂ ਫਰਜ਼ ਮਹਿਸੂਸ ਕਰਨਾ ਪੁੰਨ ਦਾ ਭਾਗੀ ਬਣਾਉਂਦਾ ਹੈ ਤੇ ਅਧਿਕਾਰ ਪਾਪ ਦਾ। ਅਧਿਕਾਰ ਸਵਾਰਥ ਹੈ ਤੇ ਫਰਜ਼ ਤਿਆਗ। ਅਧਿਕਾਰ ਸੌ ਬਿਮਾਰੀਆਂ ਦੀ ਜੜ੍ਹ। ਜਦੋਂ ਅਸੀਂ ਕਿਤੇ ਆਪਣਾ ਫਰਜ਼ ਮਹਿਸੂਸ ਕਰਨ ਦੀ ਸੋਚਦੇ ਹਾਂ ਤਾਂ ਸਰੀਰ ਸਵੱਛ ਤੇ ਨਿਰਮਲ ਹੋ ਗਿਆ ਮਹਿਸੂਸ ਹੁੰਦਾ ਹੈ। ਭਗਵਾਨ ਸ੍ਰੀ ਕ੍ਰਿਸ਼ਨ ਵੀ ਗੀਤਾ ਵਿਚ ਅਰਜੁਨ ਨੂੰ ਸੰਦੇਸ਼ ਦਿੰਦੇ ਹੋਏ ਕਹਿੰਦੇ ਹਨ ਕਿ ਮਨੁੱਖ ਦਾ ਫਰਜ਼ ਕੇਵਲ (ਕਰਮ) ਕਰਨਾ ਹੀ ਬਣਦਾ ਤੇ ਅਧਿਕਾਰ (ਫਲ) ਦੇਣਾ ਮੇਰੇ ਅਧਿਕਾਰ ਖੇਤਰ ਵਿਚ ਆਉਂਦਾ ਹੈ। ਇਸੇ ਲਈ ਉਹ ਆਪਣੇ ਸੰਦੇਸ਼ ਵਿਚ ਬਾਰ ਬਾਰ ਕਹਿੰਦੇ ਹਨ ਕਿ ਫਰਜ਼ ਪਹਿਚਾਣ ਤੇ ਅਧਿਕਾਰ ਦਾ ਜ਼ਿੰਮਾ ਮੇਰੇ 'ਤੇ ਛੱਡ। ਆਖਰ ਅਰਜੁਨ ਭਗਵਾਨ ਸ੍ਰੀ ਕ੍ਰਿਸ਼ਨ ਦੇ ਹੁਕਮ ਦੀ ਪਾਲਣਾ ਕਰਨ ਨੂੰ ਆਪਣਾ ਫਰਜ਼ ਸਮਝਦਾ ਹੈ ਤੇ ਫਰਜ਼ ਪਹਿਚਾਣ ਕੇ ਕਰਮ ਕਰਨ ਲਈ ਤਤਪਰ ਹੋ ਜਾਂਦਾ ਹੈ। ਅਗੋਂ ਜੋ ਹੋ ਨਿਬੜਦਾ ਹੈ ਉਹ ਸਾਰੇ ਵਿਸ਼ਵ ਦੇ ਗਿਆਨਵਾਨ ਜਾਣਦੇ ਹੀ ਹਨ।

ਸੋ ਫਰਜ਼ ਮਨੁੱਖ ਦਾ ਪਹਿਲਾ ਕਰਮ ਹੈ ਤੇ ਅਧਿਕਾਰ ਦੂਜਾ। ਦੁਨੀਆਂ ਵਿਚ ਯੁੱਧ ਜਿੰਨੇ ਵੀ ਹੋਏ, ਅਧਿਕਾਰਾਂ ਲਈ ਲੜੇ ਜਾਂਦੇ ਦੇਖੇ ਹਨ। ਫਰਜ਼ ਤੋਂ ਹਰ ਵਿਅਕਤੀ ਭੱਜਦਾ ਹੈ, ਲੜਦਾ ਕੇਵਲ ਅਧਿਕਾਰਾਂ ਲਈ ਹੈ। ਸੋ ਮੇਰੇ ਵਿਚਾਰ ਵਿਚ ਜੇ ਅਧਿਕਾਰਾਂ ਨੂੰ ਛੱਡ ਕੇ ਫਰਜ਼ਾਂ ਵੱਲ ਮੂੰਹ ਮੋੜ ਲਈਏ ਤਾਂ ਸਾਰੇ ਸੰਸਾਰ ਵਿਚ ਅਮਨ ਅਤੇ ਸ਼ਾਂਤੀ ਦਾ ਵਾਸ ਹੋ ਜਾਵੇਗਾ। ਪਿਆਰ ਵਧੇਗਾ, ਨਫ਼ਰਤ ਘਟੇਗੀ, ਇਕ ਦੂਜਾ ਇਕ ਦੂਜੇ ਦੇ ਕੰਮ ਆਉਣਾ ਸਿੱਖੇਗਾ। ਮਨੁੱਖ ਦਾ ਜੀਵਨ ਕਲਿਆਣਕਾਰੀ ਹੋ ਨਿਬੜੇਗਾ, ਟੈਨਸ਼ਨ ਮੁਕ ਜਾਵੇਗੀ। ਮਨੁੱਖੀ ਸਰੀਰ ਤਾਂ ਕੀ ਦੁਨੀਆਂ ਦਾ ਹਰ ਜੀਵ ਨਿਰੋਗ ਹੋ ਜਾਵੇਗਾ। ਕਟੂਤਾ ਮੁਕੇਗੀ ਸਦਭਾਵਨਾ ਦਾ ਫੈਲਾਉ ਹੋ ਜਾਵੇਗਾ। ਭਾਵ ਹਰ ਪ੍ਰਕਾਰ ਦੇ ਝਗੜੇ ਦੁਨੀਆਂ ਵਿਚੋਂ ਨਿਬੜ ਜਾਣਗੇ।

੭-ਬਨਾਟ ਸਰਕਸ
ਸਾਹਮਣੇ ਪੰਜਾਬ ਕੇਸਰੀ, ਜਲੰਧਰ

# ਸੱਚਾਈ ਜਹਾਂ ਹੈ ਖ਼ੁਦਾ ਖ਼ੁਦ ਵਹਾਂ ਹੈ
# ਸੱਚਾਈ ਤੋ ਹੈ, ਨਾਮ ਸੱਚਮੁੱਚ ਖ਼ੁਦਾ ਕਾ

—ਕੇ.ਐਸ. ਭੰਮਰਾ

ਗੁਰੂ ਨਾਨਕ ਸਾਹਿਬ ਦਾ ਫੁਰਮਾਣ ਅੱਜ ਵੀ ਸੱਚਾ ਹੈ, ਕੌਮਾਂ ਕੁਚਲੀਆਂ ਤਦ ਹੀ ਜਾਂਦੀਆਂ ਹਨ, ਜ਼ੁਲਮ ਸਿਤਮ ਜਬਰ ਤਾਂ ਹੀ ਹੁੰਦਾ ਹੈ ਜਦੋਂ ਇਨਸਾਨ 'ਚੋਂ ਸਚਾਈ, ਨਾਮ ਸਿਮਰਨ, ਅਮਲ ਅਖਲਾਕ ਖਤਮ ਹੋ ਜਾਂਦਾ ਹੈ। ਅਸ਼ੁਭ ਕੰਮਾਂ ਨੂੰ ਪ੍ਰਮਾਤਮਾ ਦਾ ਭਾਣਾ ਮੰਨ ਲੈਣਾ ਅਤੇ ਆਪਣੇ ਆਪ ਨੂੰ ਗਿਰਾਵਟ ਵਲ ਲੈ ਜਾਣਾ, ਇਹ ਗੁਰੂ ਸਾਹਿਬਾਨ ਜੀ ਦਾ ਮਿਸ਼ਨ ਨਹੀਂ ਸੀ। ਗੁਰੂ ਨਾਨਕ ਸਾਹਿਬ ਜੀ ਇਕ ਯੁਗ ਪੁਰਸ਼, ਬਹੁਪੱਖੀ ਸ਼ਖ਼ਸੀਅਤ, ਇਕ ਮਹਾਨ ਕਲਾਕਾਰ ਸਨ। ਨਧੜਕ ਸੁਧਾਰਕ, ਉੱਚੇ ਸੁੱਚੇ ਉਪਦੇਸ਼ਕ, ਅਣਥਕ ਸੈਲਾਨੀ, ਮਿੱਠੇ ਗਲੇ ਵਾਲੇ ਸੰਗੀਤਕਾਰ, ਸਾਰੀ ਮਾਨਵ ਜਾਤੀ ਦੇ ਇਤਿਹਾਸ ਵਿੱਚ ਬੜਾ ਉੱਚਾ ਥਾਂ ਰਖਦੇ ਸਨ। ਦੁਨੀਆਂ ਵਿੱਚ ਅਮਨ ਕ੍ਰਾਂਤੀਕਾਰੀ ਜਾਣਦੇ ਸਨ ਅਤੇ ਦੂਰ ਦੁਰੇਡੇ ਦੇਸ਼ਾਂ ਵਿੱਚ ਰੰਗ, ਨਸਲ, ਭਾਸ਼ਾਵਾਂ, ਧਾਰਮਿਕ ਕੇਂਦਰਾਂ ਵਿੱਚ ਜਾ ਕੇ ਕਿਸੇ ਧਰਮ ਦਾ ਵਿਰੋਧ ਉਨ੍ਹਾਂ ਨਹੀਂ ਕੀਤਾ ਬਲਕਿ ਹਰ ਧਰਮ ਅਤੇ ਹਰ ਦੇਸ਼ ਦੇ ਲੋਕਾਂ ਨੂੰ ਚੰਗੇ ਜੀਵਨ ਦੀ ਜਾਚ ਦੱਸੀ। ਫਜ਼ੂਲ ਕਰਮਾਂ ਤੋਂ ਸਾਵਧਾਨ ਕੀਤਾ, ਜਿਵੇਂ ਬਗਦਾਦ ਵਾਸੀਆਂ ਨੇ ਅਨੇਕ ਸਵਾਲ ਕੀਤੇ। ਧਰਮ ਈਮਾਨ ਬਾਰੇ ਪੁਛਿਆ, ਗੁਰੂ ਜੀ ਨੇ ਫੁਰਮਾਇਆ ਜਿਸ ਦੇ ਸ਼ੁਭ ਅਮਲ ਹਨ, ਉਹ ਵੱਡਾ ਹੈ ਜਿਸ ਦੇ ਸੁਭ ਅਮਲ ਨਹੀਂ ਹਨ, ਉਹ ਛੋਟਾ ਹੈ ; ਕਿਉਂਕਿ ਨਿੰਦਿਆ ਬਖੀਲੀ ਦਾ ਰਾਹ ਸ਼ੈਤਾਨ ਦਾ ਹੈ। ਇਕਬਾਲ ਮੁਸਲਮਾਨਾਂ ਨੂੰ ਸੰਬੋਧਨ ਕਰਦਾ ਹੈ :-

ਸਈਅਦ ਭੀ ਹੋ, ਮਿਰਜ਼ਾ ਭੀ ਹੋ, ਪਠਾਨ ਭੀ ਹੋ
ਤੁਮ ਸਭੀ ਕੁਛ ਹੋ,
ਯੇ ਤੋ ਬਤਾਓ ਤੁਮ ਮੁਲਸਮਾਨ ਭੀ ਹੋ।

ਆਓ ਆਪਾਂ ਸਾਰੇ ਇਕਠੇ ਹੋਈਏ, ਜੇਕਰ ਸ਼ਰਾਬੀ ਬਿਨਾਂ ਕਿਸੇ ਵਿਤਕਰੇ ਤੋਂ ਰਲਕੇ ਸ਼ਰਾਬ ਪੀ ਸਕਦੇ ਹਨ ਤਾਂ ਧਰਮੀ ਲੋਕ ਬਿਨਾ ਵਿਤਕਰੇ ਤੇ ਇਕ ਰੱਬ ਤੇ ਵਿਸ਼ਵਾਸ਼ ਪ੍ਰਗਟ ਕਰਨ ਲਈ ਕਿਉਂ ਇਕ ਨਹੀਂ ਹੁੰਦੇ ? ਆਪਾਂ ਇਕ ਪਲੇਟਫਾਰਮ ਤੇ ਇਕਠੇ ਹੋ ਕੇ ਖਲਕ ਵਿੱਚ ਖਾਲਕ ਨੂੰ ਲਭੀਏ। ਇਸ ਵੇਲੇ ਮਨੁੱਖ ਵਿੱਚ ਪਿਆਰ, ਇਕਸੁਰਤਾ, ਪ੍ਰੇਮ, ਭਾਈਚਾਰਾ ਸਥਾਪਤ ਕਰੀਏ। ਦਿਨੋ ਦਿਨ ਵੱਧ ਰਹੀ ਢਾਹੂ, ਪਿਛਾਹ ਖਿੱਚੂ ਨਿੰਦਿਆ ਚੁਗਲੀ ਨੂੰ ਦੂਰ ਕਰੀਏ। ਮੁਲਕ ਵਿੱਚ ਭੁਖਮਰੀ, ਜਹਾਲਤ, ਅਨਪੜ੍ਹਤਾ, ਰਿਸ਼ਵਤਖੋਰੀ, ਗੁੰਡਾਗਰਦੀ, ਜ਼ੁਲਮ, ਭਾਸ਼ਾਵਾਦ, ਸੂਬਾਵਾਦ ਅੱਤਵਾਦ ਦੀਆਂ ਭਿਆਨਕ ਬੀਮਾਰੀਆਂ ਹਨ, ਤਾਂ ਸਾਡੇ ਮੁੱਲਕ ਵਿੱਚ ਰਹਿਣ ਵਾਲੇ ਰਾਜਨੀਤਿਕ, ਸਮਾਜਕ ਅਤੇ ਆਰਥਕ ਆਜ਼ਾਦੀ ਨੂੰ ਹੜਪ ਕਰਨ ਵਾਲੇ ਕੋਈ ਬਦੇਸ਼ੀ ਨਹੀਂ, ਬਲਕਿ ਮੁਲਕ ਦੇ ਹੀ ਸਵਾਰਥੀ ਲੀਡਰ ਹਨ।

ਧਰਮ ਕਿਸੇ ਰਾਜਨੀਤੀ ਦੇ ਅਧੀਨ ਨਹੀਂ ਹੈ, ਬਲਕਿ ਧਰਮ ਨੇ ਕਦੀ ਵੀ ਕਿਸੇ ਰਾਜਨੀਤੀ ਨੂੰ ਕਬੂਲਿਆ ਨਹੀਂ ਹੈ। ਧਰਮ ਵਿੱਚ ਨਿਮਰਤਾ ਹੈ, ਆਪਣੇ ਆਪਣੇ ਗੁਰੂ ਜੀ ਦਾ ਦਸਿਆ ਨਾਮ ਹੈ। ਰਾਜਨੀਤੀ ਵਿੱਚ ਈਰਖਾ ਹੈ, ਹੰਕਾਰ ਹੈ, ਹਉਮੈ ਹੈ। ਹਰ ਇਨਸਾਨ ਨੇ ਆਪਣੀ ਆਪਣੀ ਮੰਜ਼ਿਲ ਤੇ ਪੁਜਣਾ ਹੈ। ਉਸ ਮੰਜ਼ਲ ਲਈ ਪਿਆਰ ਇਕਠ ਦੀ ਲੋੜ ਹੈ। ਜਦੋਂ ਕੁਝ ਕਰਨ ਲਈ ਜਜ਼ਬਾਤ ਸਿਰੜ, ਲਗਨ ਨਾਲ ਆਪਣੀ ਮੰਜਲ ਵਲ ਵਧਣ ਦਾ ਪੂਰਾ ਪੱਕਾ ਮਨ ਬਣਾ ਲਿਆ ਹੋਵੇ, ਤਾਂ ਸਫਲਤਾ ਇਨਸਾਨ ਦੇ ਪੈਰ ਚੁੰਮਦੀ ਹੈ।

ਮੈਂ ਇਕੇਲਾ ਹੀ ਚਲਾ ਥਾ, ਜਾਨਬੇ ਮੰਜ਼ਿਲ ਮਗਰ।
ਲੋਗ ਸਾਥ ਆਤੇ ਗਏ ਔਰ ਕਾਫਲਾ ਬਨਤਾ ਗਿਆ।

ਮਹਾਤਮਾ ਬੁਧ ਨੇ ਇਨਸਾਨੀ ਬੂਟੇ ਨੂੰ ਸਤਿਅਮ, ਸ਼ਿਵਮ, ਸੁੰਦਰਮ ਦੇ ਜਲ ਨਾਲ ਸਿੰਜਿਆ ਤੇ ਪ੍ਰਫੁਲਤ ਕੀਤਾ।

ਕੁਝ ਸਮਾਂ ਪਿਛੇ ਝਾਤ ਮਾਰੀਏ ਤਾਂ ਬੜੀਆਂ ਬੜੀਆਂ ਸਟੇਜਾਂ ਤੇ ਬਾਹਾਂ ਉਲਾਰ ਉਲਾਰ ਕੇ ਜੋਸ਼ ਵਿੱਚ ਭਾਸ਼ਨ ਦਿਤਾ ਗਏ, ਕਿ ੧੯੯੯ ਦੀ ਭਾਗ ਭਰੀ ਵਿਸਾਖੀ ਤੇ ਸਮੁੱਚੀ ਸਿੱਖ ਕੋਮ ਨੂੰ ਅੰਮ੍ਰਿਤਧਾਰੀ ਬਣਾ ਦਿਤਾ ਜਾਵੇਗਾ, ਪਰ ਇਸ ਵਿਚਾਰ ਵਿੱਚ ਕੋਈ ਕਦਮ ਨਹੀਂ ਪੁਟਿਆ ਗਿਆ। ਰਾਹਾਂ ਵਿੱਚ ਨਠ ਭਜ, ਮਾਇਆ ਸ਼ਕਤੀ, ਗੱਡੀਆਂ ਵਿੱਚ ਤੇਲ ਪਾ ਕੇ, ਬੜੇ ਬੜੇ ਨਾਹਰੇ ਲਾ ਕੇ, ਆਪਣੇ ਆਪਣੇ ਘਰੀ ਵਾਪਸ ਆ ਗਏ। ਸਿਆਣੇ ਜ਼ਰੂਰ ਸੋਚਣਗੇ ਕੀ ਪ੍ਰਾਪਤੀ ਕੀਤੀ ਹੋਵੇਗੀ। ਸੱਚੇ ਸੁਚੇ ਲੀਡਰ ਆਪਣਾ ਜਾਂ ਆਪਣੇ ਪਰਿਵਾਰਾਂ ਨੂੰ ਹੀ ਨਹੀਂ ਦੇਖਦੇ ਸਗੋਂ ਸਮੁਚੀ ਕੋਮ ਦੀ ਅਗਵਾਈ ਕਰਦੇ ਹਨ,

ਅਸੀਂ ਸਾਰਿਆਂ ਨੇ ਸਭ ਤੋਂ ਪਹਿਲਾਂ—੧੯੬੯ ਵਿੱਚ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ੫੦੦ ਸਾਲਾ ਪ੍ਰਕਾਸ਼

ਉਤਸਵ ਬੜੀ ਧੂਮਧਾਮ ਨਾਲ ਮਨਾਇਆ। ੧੯੭੨ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰਦੇਸ਼ ਗਮਨ ਸ਼ਤਾਬਦੀ (੧੦੦ ਸਾਲਾ) ਈਲਿੰਗ ਲੰਡਨ ਹਾਲ ਵਿੱਚ, ਜਿਸ ਅੰਗ੍ਰੇਜ਼ ਨੇ ਪੰਜਾਬ ਚੋਂ ਜਲਾਵਤਨ ਕੀਤਾ ਸੀ, ਉਹਨਾਂ ਦੇ ਮੁਲਕ ਇਸ ਦਿਵਸ ਤੇ ਇਕਠ ਕੀਤਾ। ੧੯੭੫ ਵਿੱਚ ਸਤਿਗੁਰੂ ਤੇਗ ਬਹਾਦਰ ਜੀ ਦਾ ੩੦੦ ਸਾਲਾ ਦਿਵਸ ਮਨਾਇਆ। ੧੯੭੭ ਵਿੱਚ ਸ੍ਰੀ ਅੰਮ੍ਰਿਤਸਰ ਸ਼ਹਿਰ ਦਾ ੪੦੦ ਸਾਲਾ ਦਿਵਸ ਬੜੀ ਸ਼ਰਧਾ ਨਾਲ ਮਨਾਇਆ। ੧੯੭੯ ਵਿੱਚ ਸਤਿਗੁਰੂ ਅਮਰ ਦਾਸ ਜੀ ਦਾ ੪੦੦ ਸਾਲਾ ਦਿਵਸ ਮਨਾਇਆ। ੧੯੯੫ ਵਿੱਚ ਸ੍ਰੀ ਸਤਿਗੁਰੂ ਹਰਗੋਬਿੰਦ ਸਾਹਿਬ ਜੀ ਦਾ ੪੦੦ ਸਾਲ ਪ੍ਰਕਾਸ਼ ਦਿਵਸ ਮਨਾਇਆ। ੧੯੯੯ ਵਿੱਚ ਖਾਲਸਾ ਸ਼ਤਾਬਦੀ ੩੦੦ ਸਾਲਾ ਬੜੇ ਜੋਸ਼ ਖਰੋਸ਼ ਨਾਲ ਮਨਾ ਚੁਕੇ ਹਾਂ।

ਇਹ ਵੱਡੇ ਭਾਗ ਅਤੇ ਚੰਗੇ ਕਰਮ ਹਨ ਜੋ ਕਿ ਸਾਨੂੰ ਆਪਣੇ ਸਤਿਗੁਰੂ ਸਾਹਿਬਾਨ ਜੀ ਦੀਆਂ ਸ਼ਤਾਬਦੀਆਂ ਵੇਖਣ ਦਾ ਮੌਕਾ ਮਿਲਿਆ ਹੈ। ਜਿਹੜਾ ਇਕ ਸੌ ਸਾਲ ਜੀਂਦਾ ਰਹੇਗਾ ਉਸ ਨੂੰ ਇਹ ਦਿਨ ਵੇਖਣੇ ਨਸੀਬ ਹੋਣਗੇ। ਸਾਰੇ ਗੁਰੂ ਸਾਹਿਬਾਨ ਦਾ ਆਦੇਸ਼ ਇਕੱਠੇ ਹੋ ਕੇ ਮਾਲਕ ਨੂੰ ਯਾਦ ਕਰੋ। ਇਹ ਉਨ੍ਹਾਂ ਦਾ ਹੁਕਮ ਸੀ। ਸਾਨੂੰ ਸਾਰਿਆਂ ਨੂੰ ਆਪਣੇ ਅੰਦਰ ਝਾਤੀ ਮਾਰਕੇ ਵੇਖਣਾ ਪਏਗਾ ਕਿ ਕਿਤੇ ਉਹਨਾਂ ਦੇ ਹੁਕਮ ਦੀ ਉਲੰਘਣਾ ਤੇ ਨਹੀਂ ਹੋ ਰਹੀ।

ਪਰਮਾਤਮਾ ਸਾਰੇ ਲੀਡਰਾਂ ਨੂੰ ਸਮਤ ਬਖਸ਼, ਉਹ ਹੁਣ ਲੋਕਾਂ ਦੇ ਭਲੇ ਦੀ ਗੱਲ ਸੋਚਣ, ਆਪਸ ਵਿੱਚ ਲੜਨ ਦਾ ਕੋਈ ਫਾਇਦਾ ਨਹੀਂ ਹੋਵੇਗਾ। ਕਿਸੇ ਅਖਬਾਰ ਦੀ ਖਬਰ ਹੈ ਕਿ ੧੯੭੪ ਵਿੱਚ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਨੇ ਆਨੰਦਪੁਰ ਸਾਹਿਬ ਤੋਂ ਤਲਵੰਡੀ ਸਾਬੋ ਤਕ ਗੌਰਮਿੰਟ ਦੇ ਕਰੋੜ ਰੁਪਏ ਖਰਚ ਕਰਕੇ ਗੁਰੂ ਗੋਬਿੰਦ ਸਿੰਘ ਮਾਰਗ ਕੱਢਿਆ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਪੁਛਿਆ ਤੂੰ ਧਾਰਮਿਕ ਕੰਮਾਂ ਤੇ ਸਰਕਾਰੀ ਪੈਸਾ ਕਿਉਂ ਉਡਾ ਰਿਹਾ ਹੈਂ ? ਤਾਂ ਗਿਆਨੀ ਜੈਲ ਸਿੰਘ ਦਾ ਉੱਤਰ ਸੀ—ਮੈਡਮ, ਅਕਾਲੀਆਂ ਦਾ ਸੁਭਾਅ ਹੈ ਕੋਈ ਨਾ ਕੋਈ ਮੋਰਚਾ ਲਾਈ ਰੱਖਦੇ ਹਨ। ਮੇਰੇ ਵਿਰੁੱਧ ਵੀ ਲਗੋਟੇ ਕੱਸੀ ਬੈਠੇ ਹਨ। ਜੇ ਮੋਰਚਾ ਲਾ ਦਿੰਦੇ, ਉਸ ਮੋਰਚੇ ਨੂੰ ਦਬਾਉਣ ਲਈ ਹੁਣ ਨਾਲੋਂ ਵਧ ਪੈਸੇ ਰੁੜ ਜਾਣੇ ਸਨ। ਸਰਕਾਰ ਦੀ ਬਦਨਾਮੀ ਵਾਧੂ ਹੋਣੀ ਸੀ। ਹੋ ਸਕਦਾ ਕੁਝ ਬੰਦੇ ਮਰ ਵੀ ਜਾਂਦੇ, ਸਰਕਾਰੀ ਜਾਇਦਾਤਾਂ ਸਾੜੀਆਂ ਜਾਂਦੀਆਂ। ਹੁਣ ਅਕਾਲੀ ਲੀਡਰ ਸਾਰੇ ਮੇਰੇ ਸੱਜੇ ਖੱਬੇ ਚਲ ਰਹੇ ਹਨ। ਪੰਜਾਬ ਸਰਕਾਰ ਨੂੰ ੫ ਸਾਲ ਹਲਾਉਣ ਵਾਲਾ ਕੋਈ ਨਹੀਂ। ਇਹ ਗੱਲ ਸੁਣ ਕੇ ਇੰਦਰਾ ਖੁਸ਼ ਹੋ ਗਈ।

*ਮੋਹਨ ਹੈਡ (ਯੂ.ਕੇ.)*

## ਰੋਜ਼ੀ-ਰੋਟੀ ਤੋਂ ਵੀ ਮੁਥਾਜ ਹਨ ਬਠਿੰਡਾ ਦੇ ਦਲਿਤ ਸਰਪੰਚ

**ਬਠਿੰਡਾ—** ਸਰਪੰਚੀ ਦੇ ਰੁਤਬੇ ਨੇ ਦਲਿਤ ਸਰਪੰਚਾਂ ਨੂੰ ਮਾਣ-ਸਨਮਾਨ ਤਾਂ ਕੀ ਬਖਸ਼ਣਾ ਸੀ ਉਨ੍ਹਾਂ ਨੂੰ ਰੋਜ਼ੀ-ਰੋਟੀ ਤੋਂ ਵੀ ਮੁਥਾਜ ਕਰ ਦਿੱਤਾ ਹੈ। ਪਹਿਲੇ-ਪਹਿਲ ਸਰਪੰਚੀ ਦਾ ਮਾਣ ਕਰਨ ਵਾਲੇ ਇਹ ਸਰਪੰਚ ਹੁਣ ਫੋਕੀ ਚੌਧਰ ਤੋਂ ਦੁਖੀ ਹਨ ਕਿਉਂਕਿ ਇਸ ਚੌਧਰ ਨੇ ਉਸ ਦੀ ਰੋਜ਼ੀ-ਰੋਟੀ ਵੀ ਖੋਹ ਲਈ ਹੈ। ਇਹੋ ਕਹਾਣੀ ਹਰ ਅੰਗੂਠਾ-ਛਾਪ ਤੇ ਕੱਚੇ ਘਰਾਂ 'ਚ ਰਹਿਣ ਵਾਲੇ ਦਲਿਤ ਸਰਪੰਚ ਦੀ ਹੈ। ਦਲਿਤ ਹੋਣਾ ਹੀ ਉਨ੍ਹਾਂ ਲਈ ਸਰਾਪ ਹੈ ਕਿਉਂਕਿ ਅੱਜ ਵੀ ਲੋਕ ਇਨ੍ਹਾਂ ਨੂੰ ਆਪਣਾ ਨੇਤਾ ਮੰਨਣ ਨੂੰ ਤਿਆਰ ਨਹੀਂ। 'ਪੰਜਾਬੀ ਟ੍ਰਿਬਿਊਨ' ਵੱਲੋਂ ਦਲਿਤ ਸਰਪੰਚਾਂ ਦੀ ਦਾਸਤਾਂ ਜਾਣਨ ਲਈ ਉਨ੍ਹਾਂ ਨਾਲ ਗੱਲਬਾਤ ਕੀਤੀ ਗਈ। ਇਹ ਸਰਪੰਚ ਆਪਣਾ ਪਹਿਲਾਂ ਕਾਰਜਕਾਲ ਪੂਰਾ ਕਰਨ ਕਿਨਾਰੇ ਹਨ।

ਪਿੰਡ ਅਬਲੂ ਦੇ ਸਰਪੰਚ ਜਸਵੀਰ ਸਿੰਘ ਨੇ ਨਾ ਸਿਰਫ ਆਪਣੇ ਮਾੜੇ-ਮੋਟੇ ਕਾਰੋਬਾਰ ਤੋਂ ਹੱਥ ਧੋਏ, ਬਲਕਿ ਉਲਟਾ ਸਿਆਸੀ ਵਜ੍ਹਾ ਕਾਰਨ ਹੜਤਾਲਾਂ ਦੇ ਚੱਕਰਵਿਊ 'ਚ ਫਸ ਗਿਆ। ਸਰਕਾਰ ਨੇ ਉਸ ਨੂੰ ੧੫ ਹਜ਼ਾਰ ਰੁਪਏ ਦੀ ਰਿਕਵਰੀ ਪਾ ਦਿੱਤੀ ਹੈ। ਉਸ ਦਾ ਕਹਿਣਾ ਹੈ ਕਿ ਉਸ ਨੂੰ ਲੋਕਾਂ ਨੇ ਸਰਪੰਚ ਨਹੀਂ ਮੰਨਿਆ ਤੇ ਉਸ ਦਾ ਕਾਰੋਬਾਰ ਵੀ ਤੀਲ੍ਹਾ-ਤੀਲ੍ਹਾ ਹੋ ਗਿਆ। ਇਹ ਸਰਪੰਚ ਦਿਹਾੜੀ ਕਰਕੇ ਗੁਜ਼ਾਰਾ ਕਰਦਾ ਹੈ ਤੇ ਕਈ ਵਾਰੀ ਹਾਲ ਇਹ ਹੁੰਦਾ ਹੈ ਕਿ ਸਰਕਾਰੀ ਦਫਤਰ ਆਏ ਨੂੰ ਬੱਸ ਦਾ ਕਿਰਾਇਆ ਵੀ ਸਰਕਾਰੀ ਮੁਲਾਜ਼ਮ ਦਿੰਦੇ ਹਨ।

ਪਿੰਡ ਮੌੜ ਚੜ੍ਹਤ ਸਿੰਘ ਵਾਲਾ ਦਾ ਦਲਿਤ ਸਰਪੰਚ ਸੁਰਜੀਤ ਸਿੰਘ ਤਾਂ ਹੁਣ ਰਿਕਸ਼ਾ ਚਲਾਉਣ ਜੋਗ ਵੀ ਨਹੀਂ ਰਿਹਾ। ਸਰਪੰਚੀ'ਚ ਇਸ ਨੂੰ ਆਪਣਾ ਰਿਕਸ਼ਾ ਵੀ ਵੇਚਣਾ ਪਿਆ। ਇਸ ਸਰਪੰਚ ਦਾ ਕਹਿਣਾ ਹੈ ਕਿ ਪਹਿਲਾਂ ਘਰ ਦਾ ਗੁਜ਼ਾਰਾ ਰੋਜ਼ਾਨਾ ਰਿਕਸ਼ਾ ਚਲਾ ਕੇ ਹੋਣ ਵਾਲੀ ੧੦੦ ਰੁਪਏ ਦੀ ਆਮਦਨ ਤੋਂ ਚੱਲਦਾ ਸੀ। ਸਰਪੰਚੀ ਨੇ ਤਾਂ ਲਕੀਰਾਂ ਕਢਾ ਦਿੱਤੀਆਂ ਹਨ ਤੇ ਹੁਣ ਮੇਰਾ ਲੜਕਾ ਜੋ ਦਿਹਾੜੀ ਕਰਕੇ ਕਮਾਉਂਦਾ ਹੈ ਉਹ ਸਰਕਾਰੀ ਪੜਤਾਲਾਂ ਦੀ ਪੈਰਵੀ 'ਤੇ ਖਰਚ ਹੋ ਜਾਂਦਾ ਹੈ। ਸਰਕਾਰ ਨੇ ਉਸ ਦੀ ਪੜਤਾਲ ਕਰਕੇ ਉਸ ਸਿਰ ੨.੦੯ ਲੱਖ ਰੁਪਏ ਦੀ ਰਿਕਵਰੀ ਪਾ ਦਿੱਤੀ ਹੈ। ਇਹ ਸਰਪੰਚ ਆਪਣੇ ਇਕ ਕਮਰੇ ਦੇ ਘਰ ਵਿੱਚ ਰਹਿ ਰਿਹਾ ਹੈ ਤੇ ਇਸ ਨੂੰ ਪਛਤਾਵਾ ਹੈ ਕਿ ਉਸ ਨੇ ਇਹ ਰਾਹ ਕਿਉਂ ਚੁਣਿਆ। ਜ਼ਿਲਾ ਬਠਿੰਡਾ ਦੇ ਕਰੀਬ ੬੫ ਫੀਸਦੀ ਦਲਿਤ ਸਰਪੰਚ ਪੜਤਾਲਾਂ ਵਿੱਚ ਘਿਰੇ ਹੋਏ ਹਨ। ਉਨ੍ਹਾਂ ਦੀ ਅਨਪੜ੍ਹਤਾ ਦਾ ਕੋਈ ਹੋਰ ਹੀ ਲਾਹਾ ਲੈ ਗਏ।

# ਗੁਰਦਿਆਲ ਸਿੰਘ ਪ੍ਰੀਤ ਦੀ ਰਚਨਾ—ਪ੍ਰੀਤ ਸੁਨੇਹੜੇ

*—ਸੁਵਰਨ ਸਿੰਘ ਵਿਰਕ*

ਗੁਰਦਿਆਲ ਸਿੰਘ 'ਪ੍ਰੀਤ' ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ (ਸਿਰਸਾ) ਦੇ ਤਕਰੀਬਨ ਮੁੱਢਲੇ ਮੈਂਬਰਾਂ ਵਿਚੋਂ ਇੱਕ ਹੈ। ਹੁਣ ਉਹ ਰਾਣੀਆਂ ਤਹਿਸੀਲ ਦੇ ਨਾਈਵਾਲਾ ਪਿੰਡ ਦੇ ਇਕ ਡੇਰੇ ਦਾ ਨਿਵਾਸੀ ਹੈ। ਇਸ ਤੋਂ ਪਹਿਲਾਂ ਉਹ ਸੰਤ ਆਲਾ ਸਿੰਘ ਵਰਨ ਤੇ ਕੁਝ ਹੋਰ ਸਾਧਾਂ ਦੇ ਨਾਂ ਤੇ ਟਿਕੇ ਪਿੰਡ ਸੰਤ ਨਗਰ (ਪੁਰਾਣਾ ਨਾਂ ਜੱਗ ਮਲੇਰਾ) ਦਾ ਵਸਨੀਕ ਰਿਹਾ, ਜਿੱਥੇ ਉਸਦੇ ਪਿਤਾ ਸੰਤ ਮੱਘਰ ਸਿੰਘ ਆਪਣੇ ਭਰਾਵਾਂ ਸਮੇਤ ਗੁਜਰਾਂਵਾਲਾ ਜ਼ਿਲ੍ਹਾ ਦੇ ਪਿੰਡ ਖਾਰਾ ਤੋਂ ਵੰਡ ਬਾਦ ਆ ਵੱਸੇ ਸਨ। ਉਸਦਾ ਪਰਿਵਾਰ ਇਲਾਕਾ ਜੀਵਨ ਨਗਰ ਦੇ ਹੋਰ ਪਰਿਵਾਰਾਂ ਜਿਉਂ ਪੁਰਾਣਾ ਨਾਮਧਾਰੀ ਪਰਿਵਾਰ ਸੀ। ਤੁਹਾਨੂੰ ਦੂਜੇ ਸਿੱਖ ਕਿਸਾਨਾਂ ਦੇ ਮੁਕਾਬਲੇ ਨਾਮਧਾਰੀ ਕਿਸਾਨਾਂ ਵਿੱਚ ਆਪਣੀ ਮੁੱਢਲੀ ਪੰਜਾਬੀ ਦੀ ਵਿਦਿਆ ਪੜ੍ਹੇ ਲੋਕ ਜ਼ਿਆਦਾ ਮਿਲਣਗੇ ਕਿਉਂ ਜੁ ਸਤਿਗੁਰੂ ਰਾਮ ਸਿੰਘ ਜੀ ਨੇ ਉਹਨਾਂ ਵਾਸਤੇ ਕੁਝ ਬਾਣੀਆਂ ਦਾ ਪਾਠ ਦੈਨਿਕ ਜੀਵਨ ਦਾ ਇਕ ਅੰਗ ਬਣਾ ਦਿਤਾ ਸੀ। ਕਿਉਂਕਿ ਗੁਰ-ਬਾਣੀ ਜ਼ਿਆਦਾਤਰ ਪੰਜਾਬੀ ਵਿੱਚ ਮਿਲਦੀ ਸੀ, ਇਸ ਲਈ ਬਾਣੀ-ਪਾਠ ਜੋਗਾ ਪੰਜਾਬੀ ਭਾਸ਼ਾ ਦਾ ਪਠਨ ਪਾਠਨ ਹਰ ਨਾਮਧਾਰੀ ਸਿੰਘ ਦਾ ਇਕ ਕਿਸਮ ਦਾ ਧਾਰਮਿਕ ਕਰਤਵ ਬਣ ਗਿਆ ਸੀ। ਇਸ ਤਰ੍ਹਾਂ ਕਰਦਿਆਂ ਅਚੇਤ ਰੂਪ ਵਿੱਚ ਹੀ ਭਾਵੇਂ ਆਪਣੀ ਮਾਂ ਬੋਲੀ ਦੀ ਸੇਵਾ ਹੋਣੀ ਵੀ ਲਾਜ਼ਮੀ ਸੀ। ਇਹੋ ਕਾਰਨ ਹੈ ਕਿ ਤੁਲਨਾਤਮਕ ਤੌਰ ਤੇ ਅਸੀਂ ਕਹਿ ਸਕਦੇ ਹਾਂ ਕਿ ਦੂਜੇ ਸਿੱਖ ਭਾਈਚਾਰੇ ਦੇ ਮੁਕਾਬਲੇ ਨਾਮਧਾਰੀਆਂ ਵਿੱਚ ਕਵੀਆਂ ਦੀ ਗਿਣਤੀ ਵੀ ਕੁਝ ਜ਼ਿਆਦਾ ਹੀ ਹੈ। ਜੇ ਇਸ ਗਿਣਤੀ ਵਿੱਚ ਗੁਣ ਵੀ ਸ਼ਾਮਲ ਹੋ ਜਾਏ ਤਾਂ ਫਿਰ ਗੁਰਦਿਆਲ ਸਿੰਘ ਪ੍ਰੀਤ ਵਰਗੇ ਸ੍ਰੇਸ਼ਠ ਕਵੀ ਸੱਜਣ ਦੇ ਦਰਸ਼ਨ ਹੁੰਦੇ ਹਨ।

ਪ੍ਰੀਤ ਦਾ ਕਵੀ ਕਰਮ ਲੱਗਭਗ ਪਿਛਲੇ ਚਾਰ ਦਹਾਕਿਆਂ ਤੇ ਫੈਲਿਆ ਹੋਇਆ ਹੈ। ਇਹ ਬੜਾ ਘਟਨਾਵਾਂ ਭਰਪੂਰ ਸਮਾਂ ਸੀ, ਕੌਮੀ ਤੇ ਕੌਮਾਂਤਰੀ ਪਿੜ ਵਿਚ ਵੀ। ਕੁਝ ਕੁ ਘਟਨਾਵਾਂ ਬੜੇ ਦੂਰ ਰਸ ਨਤੀਜੇ ਕੱਢਣ ਵਾਲੀਆਂ ਸਨ। ਜਿਸ ਢੰਗ ਤਰੀਕੇ ਨਾਲ ਲੋਕ ਆਪਣੀ ਰੋਟੀ ਰੋਜ਼ੀ ਕਮਾਉਂਦੇ ਹਨ, ਉਹ ਸਮਾਜ ਦੀ ਤੋਰ ਨੂੰ ਨਿਸ਼ਚਿਤ ਕਰਨ ਵਿੱਚ ਆਪਣੀ ਭੂਮਿਕਾ ਨਿਭਾਉਂਦੇ ਹਨ। ਇਸ ਸਮੇਂ ਨਹਿਰਾਂ, ਸੜਕਾਂ, ਬਿਜਲੀ, ਉਦਯੋਗ ਦਾ ਜਾਲ ਵਿਛਾਇਆ ਗਿਆ। ਖੇਤੀ ਬਾੜੀ ਵਿੱਚ ਹੋਈ ਮੁਰੱਬਿਬੰਦੀ, ਫਿਰ ਭੂਮੀ ਸੁਧਾਰ ਅਤੇ ਨਵੇਂ ਬੀਜਾਂ ਤੇ ਰਸਾਇਣਕ ਖਾਦਾਂ ਨੇ ਇਕ ਵੇਰ ਹਰੇ ਇਨਕਲਾਬ ਦੇ ਰੂਪ ਵਿੱਚ ਕਿਸਾਨਾਂ ਦੀਆਂ ਬਰੂਹਾਂ ਤੇ ਦਸਤਕ ਦਿਤੀ। ਪਰ ਇਹ ਥੋੜ੍ਹ ਚਿਰੀ ਹੀ ਸਿੱਧ ਹੋਈ। ਫਸਲਾਂ ਦੀਆਂ ਲਾਗਤਾਂ ਦੇ ਵਧਣ ਅਤੇ ਖੇਤੀ ਵਸਤਾਂ ਦੀਆਂ ਕੀਮਤਾਂ ਘਟਣ ਸਦਕਾ ਕਿਸਾਨ ਕਰਜ਼ੇ ਦੇ ਜਾਲ ਵਿੱਚ ਫਸ ਗਿਆ। ਸਮਾਜਵਾਦੀ ਕੈਂਪ ਨੂੰ ਢਾਹ ਲੱਗਣ ਬਾਦ ਬੇਲਗਾਮ ਵਿਸ਼ਵ ਪੂੰਜੀ ਉਦਾਰੀਕਰਣ , ਨਿਜੀ ਕਰਣ ਅਤੇ ਵਿਸ਼ਵੀਕਰਣ ਦੇ ਰਾਮ ਬਾਣਾਂ ਨਾਲ ਸਾਡੀਆਂ ਔੜਾਂ ਥੁੜਾਂ ਦਾ ਕਥਿਤ ਇਲਾਜ ਕਰਨ ਤੁਰੀ ਆ ਰਹੀ ਹੈ। ਦੁਨੀਆਂ ਦੇ ਮੰਚ ਤੇ ਧੌਂਸ ਪੱਟੀ ਦੀ ਰਾਜਨੀਤੀ ਕਰਨ ਵਾਲਿਆਂ ਦਾ ਕਬਜ਼ਾ ਹੈ। ਮੁਲਕ ਵਿੱਚ ਵੀ ਧਨ ਕੁਬੇਰਾਂ, ਭ੍ਰਿਸ਼ਟ ਰਾਜਨੇਤਾਵਾਂ, ਅਪਰਾਧੀਆਂ ਤੇ ਅਫਸਰਸ਼ਾਹੀ ਦੇ ਨਾਪਾਕ ਗਠਬੰਧਨ ਨੇ ਆਮ ਲੋਕਾਂ ਦਾ ਜਿਊਣਾ ਦੁਭਰ ਕਰ ਦਿਤਾ ਹੈ। ਜਿਹਨਾਂ ਬਸਤੀਵਾਦੀ ਹਾਕਮਾਂ ਵਿਰੁੱਧ ਕਦੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪੈਰੋਕਾਰਾਂ ਨੇ ਮਿਸਾਲੀ ਜੰਗ ਲੜੀ ਸੀ। ਉਹਨਾਂ ਦੇ ਪਿੱਛਲਗ, ਬਹੁਕੌਮੀ ਕਾਰਪੋਰੇਸ਼ਨਾਂ ਵਾਲਿਆਂ ਵਿਰੁਧ, ਮੈਦਾਨ ਵਿੱਚ ਨਿਤਰਨਾ ਅੱਜ ਦੀ ਇਤਿਹਾਸਕ ਲੋੜ ਬਣ ਗਿਆ ਹੈ। ਇਸ ਕੰਮ ਲਈ ਨਾਮਧਾਰੀ ਅੰਦੋਲਨ ਦੀਆਂ ਸਾਮਰਾਜ ਵਿਰੋਧੀ ਰਵਾਇਤਾਂ ਦਾ ਲੇਖਾ ਜੋਖਾ ਸਾਨੂੰ ਬਲ ਬਖਸ਼ਦਾ ਹੈ। ਸਾਡੀ ਅੱਜ ਦੀ ਪੰਜਾਬੀ ਕਵਿਤਾ ਭਾਵੇਂ ਰੂਪ ਦੇ ਬੰਧਨ ਤੋਂ ਪੂਰੀ ਤਰ੍ਹਾਂ ਮੁਕਤ ਹੋ ਚੁੱਕੀ ਹੈ ਪਰ ਲੋਕਾਂ ਦੇ ਵਿੱਚ ਰਹਿਣ ਵਾਲੇ ਕਵੀ ਅਜੇ ਲੋਕ ਵਿੱਚ ਪ੍ਰਚਲਿਤ ਕਾਵਿ ਰੂਪਾਂ ਨਾਲ ਹੀ ਉਹਨਾਂ ਨਾਲ ਸਿੱਧਾ ਸੰਬਾਦ ਰਚਾਉਂਦੇ ਹਨ। ਜਿਸ ਕਰਕੇ ਇਹਨੂੰ ਰਵਾਇਤੀ ਕਵਿਤਾ ਦੀ ਸ਼੍ਰੇਣੀ ਵਿੱਚ ਰੱਖ ਦਿਤਾ ਜਾਂਦਾ ਹੈ, ਪਰ ਹਰਿਭਜਨ ਸਿੰਘ "ਹੁੰਦਲ" ਦੇ "ਜੰਗਨਾਮਾ ਪੰਜਾਬ" ਨੂੰ ਪੜ੍ਹਨ ਤੋਂ ਬਾਅਦ ਇਹ ਸੁਆਲ ਵੀ ਉਭਰਦਾ ਹੈ ਕਿ ਅਜੋਕੇ ਮੁੱਲਾਂ ਦੀ ਤਰਜਮਾਨੀ ਕਰਨ ਵਾਲੀ ਕਵਿਤਾ ਵੀ ਪਰੰਪਰਾਗਤ ਪਹਿਰਨ ਵਿੱਚ ਕਿਤੇ ਕਿਤੇ ਵੱਧ ਸਾਰਥਕ ਭੂਮਿਕਾ ਨਿਬਾਹ ਸਕਦੀ ਹੈ। ਪ੍ਰੀਤ ਦਾ ਪਹਿਲਾ ਕਾਵਿ ਸੰਗ੍ਰਹਿ ਗੀਤ, ਗ਼ਜ਼ਲਾਂ ਅਤੇ

ਕਵਿਤਾਵਾਂ ਲੈ ਕੇ ੧੯੯੬ ਈਸਵੀ ਵਿੱਚ "ਪ੍ਰੀਤ ਸੁਨੇਹੜੇ" ਦੇ ਨਾਂ ਹੇਠਾਂ ਛਪਿਆ। ਇਸ ਨੂੰ ਛਪਵਾਉਣ ਵਿੱਚ ਉਸਨੇ ਕੋਈ ਕਾਹਲ ਨਹੀਂ ਕੀਤੀ ਅਤੇ ਜਦੋਂ ਛਪਣ ਯੋਗ ਰਚਨਾਵਾਂ ਦੀ ਇਕ ਨਿਸ਼ਚਿਤ ਮਾਤਰਾ ਹੋ ਗਈ ਤਾਂ ਹੀ ਉਸਨੇ ਇਧਰ ਕਦਮ ਪੁੱਟਿਆ। ਕਾਹਲੀ ਵਿਚ ਛਾਪੇ ਸੰਗ੍ਰਹਿ ਹੀ ਗੁਮਨਾਮੀ ਦਾ ਭੋਸ਼ਣ ਓਹੜ ਲੈਂਦੇ ਹਨ।

ਜਿਵੇਂ ਅਸੀਂ ਉਪਰ ਜ਼ਿਕਰ ਕਰ ਚੁੱਕੇ ਹਾਂ ਨਾਮਧਾਰੀ ਲਹਿਰ ਦੇ ਖਾਸੇ ਕਾਰਨ ਹੀ ਇਸ ਦੀ ਕਵਿਤਾ ਵੀ ਦੇਸ਼ ਭਗਤ ਰਵਾਇਤਾਂ ਵਾਲੀ ਹੈ। ਪੰਜਾਬ ਵਿੱਚ ਲਾਹੌਰ ਦਰਬਾਰ ਫੌਜਾਂ ਦੀ ਹਾਰ ਬਾਦ ਸੱਤ ਸਮੁੰਦਰੋਂ ਪਾਰ ਆਏ ਫਰੰਗੀ ਦੇ ਵਿਰੁੱਧ ਬਗਾਵਤ ਦਾ ਸਿੰਘ ਨਾਦ ਤੇ ਭਾਵੇਂ ਭਾਈ ਮਹਾਰਾਜ ਸਿੰਘ ਹੋਰਾਂ ਹੀ ਕਰ ਦਿੱਤਾ ਸੀ। ਪਰ ਇਹ ਕੌਮੀ ਆਜ਼ਾਦੀ ਦੇ ਤਸੱਵਰ ਰੂਪੀ ਚੰਗਿਆੜੀ ਕੂਕਿਆਂ ਦੀ ਛੂਹ ਪਾਕੇ ਹੀ ਲਟ ਲਟ ਕਰਦਾ ਭਾਂਬੜ ਬਣਕੇ ਬਲ ਉਠੀ। ਸਤਿਗੁਰੂ ਰਾਮ ਸਿੰਘ ਜੀ ਨੇ ਸੁਚੇਤ ਰੂਪ ਵਿੱਚ ਸਵਦੇਸ਼ੀ ਦਾ ਪਰਚਾਰ ਅਤੇ ਬਰਤਾਨਵੀਆਂ ਸ਼ੈਆਂ ਤੇ ਸੰਸਥਾਵਾਂ ਦਾ ਬਾਈਕਾਟ ਕਰਕੇ ਉਸਦੇ ਰਾਜ ਦੀਆਂ ਜੜ੍ਹਾਂ ਹਿਲਾ ਦਿਤੀਆਂ ਸਨ। ਜਾਗੀ ਹੋਈ ਲੋਕ ਸ਼ਕਤੀ ਹੈਰਾਨੀਜਨਕ ਨਤੀਜੇ ਕੱਢਣ ਦੇ ਸਮੱਰਥ ਸੀ। ਫਰੰਗੀਆਂ ਦੇ ਹੱਥ ਠੋਕੇ ਪੁਜਾਰੀ ਸਮੁਦਾਇ ਦੇ ਲੋਕ ਗੁਰਦੁਆਰਿਆਂ ਵਿੱਚ "ਜੁਗ ਜੁਗ ਰਾਜ ਸਵਾਇਆ, ਟੋਪੀ ਵਾਲੇ ਦਾ" ਪੜ੍ਹ ਰਹੇ ਸਨ ਜਦੋਂ ਕੂਕੇ ਉਹਨਾਂ ਨੂੰ ਵਲੈਤ ਤੋਂ ਆਏ ਮਲੇਛ ਦੱਸ ਰਹੇ ਸਨ। ਸ਼ਾਨਦਾਰ ਵਿਰਸੇ ਦੀ ਪੇਸ਼ਕਾਰੀ "ਪ੍ਰੀਤ" ਇਉਂ ਕਰਦਾ ਹੈ :

"ਭੈਣੀ ਵਾਲੇ ਨੇ ਭੈਣੀ ਦੇ ਟਿੱਬਿਆਂ ਚੋਂ,
ਗੋਰਾ ਸ਼ਾਹੀ ਦੇ ਵਿਰੁੱਧ ਪਰਚਾਰ ਕੀਤਾ।
ਕੋਨੇ ਕੋਨੇ ਪੰਜਾਬ ਦੇ ਸੱਦ ਦੇ ਕੇ,
ਸਿਰਲੱਥਾਂ ਦਾ ਟੋਲਾ ਤਿਆਰ ਕੀਤਾ।
ਮਹੰਤਾਂ ਰਾਜਿਆਂ ਨੂੰ ਨਫਰਤ ਨਾਲ ਤੱਕਿਆ,
ਅਣਖੀ ਕਾਮੇ ਕਿਸਾਨਾਂ ਨੂੰ ਪਿਆਰ ਕੀਤਾ।
ਬਚ ਕੇ ਗਿਆ ਨਾ ਉਸਦੀ ਮਾਰ ਤੋਂ ਉਹ
ਜਿਸ ਉਤੇ ਪਰਚਾਰ ਦਾ ਵਾਰ ਕੀਤਾ।
ਛੱਡ ਹੈਂਕੜਾਂ ਹੋਏ ਦੀਵਾਨੜੇ ਉਹ,
ਭਰ ਕੇ ਨਜ਼ਰ ਦਾ ਜਿਹਨਾਂ ਨੂੰ ਜਾਮ ਦਿਤਾ।
ਸੁਲਗੀ ਜ਼ਿੰਦਗੀ ਮੁਰਦਿਆਂ ਵਿੱਚ ਮੁੜਕੇ
ਤੇਰੀ ਕੂਕ ਆਜ਼ਾਦੀ ਪੈਗਾਮ ਦਿਤਾ

.......(ਪ੍ਰੀਤ ਸੁਨੇਹੜੇ, ਸਫਾ ੫੬)

ਠੀਕ ਹੈ ਦੇਸ਼ ੧੯੪੭ ਵਿੱਚ ਰਾਜਸੀ ਤੌਰ ਤੇ ਤਾਂ ਸੁਤੰਤਰ ਹੋਇਆ ਪਰ ਇਸ ਦੀ ਵਿਸ਼ਾਲ ਵੱਸੋਂ ਦੇ ਬਹੁਤੇ ਵਡੇਰੇ ਭਾਗ ਨੂੰ ਆਰਥਿਕ ਆਜ਼ਾਦੀ ਅਜੇ ਤਕ ਹਾਸਲ ਨਹੀਂ ਹੋਈ। ਜਿਹੜੀ ਸਮਤਾਮੂਲਕ ਸਾਮਾਜਿਕ ਵਿਵਸਥਾ ਵਾਲੀ ਆਜ਼ਾਦੀ ਦਾ ਸੁਪਨਾ ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ ਸ਼ਹੀਦੇ-ਆਜ਼ਮ ਭਗਤ ਸਿੰਘ ਤਕ ਨੇ ਲਿਆ ਸੀ, ਕਵੀ ਕਹਿੰਦਾ ਹੈ ਕਿ ਇਹ ਉਹਨਾਂ ਵਾਲੀ ਆਜ਼ਾਦੀ ਤੇ ਨਹੀਂ। ਮਾਇਆ ਦੀ ਚੂਹਾ ਦੌੜ ਵਿੱਚ ਸ਼ਾਮਲ ਭਗਤਾਂ ਨੂੰ ਵੀ ਕਵੀ ਆਪਣਾ ਨਿਸ਼ਾਨਾ ਬਣਾਉਂਦਾ ਹੈ ਤੇ ਇਸ ਕੁਪ੍ਰਬੰਧ ਨੂੰ ਵੀ :

"ਓਨਾ ਚਿਰ ਬਹਾਰ ਦਾ ਨਾਂ ਨਾ ਲਓ,
ਜਿੰਨਾ ਚਿਰ ਮਨਾਂ ਨੂੰ ਨਹੀਂ ਸੁਧਾਰ ਲੈਂਦੇ।
ਸਾਰੀ ਜਨਤਾ ਲਈ ਘਾਲਣਾ ਘਾਲਦੇ ਨਹੀਂ,
ਨਿਜੀ ਸੁਖਾਂ ਨੂੰ ਨਹੀਂ ਵਿਸਾਰ ਲੈਂਦੇ।
ਯੁੱਗ ਦੇਸ਼ ਦਾ ਕਾਮਾ ਕਿਰਸਾਨ ਕਿਰਤੀ,
ਜਿੰਨਾ ਚਿਰ ਇਹਨਾਂ ਨੂੰ ਨਹੀਂ ਸੁਧਾਰ ਲੈਂਦੇ।
ਮੈਂ ਤੇ ਕਹਾਂਗਾ ਭਗਤੀ ਦਾ ਅਰਥ ਕੋਈ ਨਹੀਂ,
ਜਿਚਰ ਮਾਇਆ ਦੀ ਹਵਸ ਨਹੀਂ ਮਾਰ ਲੈਂਦੇ।"

(...............ਸਫਾ ੭੯)

ਪਹਿਲਾਂ ਅੰਗ੍ਰੇਜ਼ਾਂ ਦੀ ਚਾਕਰੀ ਕਰਕੇ ਆਪਣੇ ਸੁਖ ਸਾਧਨ ਜੁਟਾਉਣ ਵਾਲੇ ਹੁਣ ਅਜੋਕੇ ਜੁੱਗ ਦੀ ਬੋਲੀ ਬੋਲਣ ਲੱਗ ਪਏ ਹਨ। ਇਸ ਤਰਾਸਦਿਕ ਸਥਿਤੀ ਦਾ ਚਿਤਰਣ ਕਵੀ ਬੜੇ ਪੈਨੇਪਣ ਨਾਲ ਕਰਦਾ ਹੈ, ਤਾਂ ਜੁ ਇਸ ਗਲਤ ਵਰਤਾਰੇ ਵਿਰੁਧ ਨਫਰਤ ਪੈਦਾ ਕੀਤੀ ਜਾ ਸਕੇ :

"ਭਾਰਤ ਮਾਂ ਦੀ ਮੱਥੇ ਤੇ ਲਾ ਮਿੱਟੀ,
ਭਾਰਤ-ਪੁੱਤਰਾਂ ਦੇ ਪਹਿਰੇਦਾਰ ਬਣ ਗਏ।
ਲਹੂ ਕਾਮੇ ਕਿਰਸਾਨਾਂ ਦਾ ਪੀਣ ਵਾਲੇ
ਸਾਂਝੀਵਾਲਤਾ ਦੇ ਪੈਰੋਕਾਰ ਬਣ ਗਏ।"

(.....ਸਫਾ ੭੯)

ਮਾਇਆ ਦੀ ਤਰਜ਼ ਵਾਲੀ ਜ਼ਿੰਦਗੀ ਵਿਚ ਭਟਕਣ ਚਾਰ ਚੁਫੇਰੇ ਹੈ। ਵੱਡੀਆਂ ਮੱਛੀਆਂ ਛੋਟੀਆਂ ਨੂੰ ਨਿਗਲ ਰਹੀਆਂ ਹਨ। ਨੈਤਿਕ ਕਦਰਾਂ ਕੀਮਤਾਂ ਦੀ ਕੋਈ ਪੁੱਛ ਪ੍ਰਵਾਹ ਨਹੀਂ ਕੀਤੀ ਜਾ ਰਹੀ। ਸਿਆਸੀ ਭ੍ਰਿਸ਼ਟਾਚਾਰਾਂ ਦੇ ਵੱਡੇ ਵੱਡੇ ਕਾਂਡ ਵਾਪਰ ਗਏ ਪਰ ਕਿਸੇ ਮੁਕਦਮੇ ਵਿਚ ਅਜੇ ਤੱਕ ਲੇਲੀ ਦੇ ਕੰਨ ਨੂੰ ਵੀ ਜ਼ਰਬ ਨਹੀਂ ਆਈ। ਇਸ ਵਾਤਾਵਰਣ ਨੂੰ ਕਵੀ ਵਿਅੰਗਾਤਮਕ ਲਹਿਜੇ ਵਿਚ "ਸ਼ਰੀਫ ਜ਼ਮਾਨਾ" ਕਹਿ ਕੇ ਲੋਕ ਰੋਹ ਨੂੰ ਮਘਾਉਣ ਦਾ ਕਾਰਜ ਕਰਦਾ ਹੈ:-

"ਹਰ ਪਾਸਿਉਂ ਮਾਰ ਹੀ ਮਾਰ ਗ਼ਰੀਬਾਂ ਨੂੰ"
ਲੀਡਰ ਚਾਤਰ ਯਾਰ ਸ਼ਰੀਫ ਜ਼ਮਾਨਾ ਹੈ।
ਸਭ ਨੂੰ ਹਿੱਸਾ ਮਿਲਦਾ ਵੱਜੇ ਡਾਕੇ 'ਚੋਂ',
ਕੀ ਚੋਰ ਤੇ ਚੌਂਕੀਦਾਰ ਸ਼ਰੀਫ ਜ਼ਮਾਨਾ ਹੈ।
ਦਾਜ ਦੇ ਹੱਥੋਂ ਲੱਖਾਂ ਧੀਆਂ ਸੜ ਮੋਈਆਂ,
ਨਿੱਤ ਪੜ੍ਹੀਏ ਅਖਬਾਰ ਸ਼ਰੀਫ ਜ਼ਮਾਨਾ ਹੈ।
ਇਕ ਮਹੀਨੇ ਦੀ ਤਨਖਾਹ ਸੋਲਾਂ ਸੌ,
ਖਰਚਾ ਤਿੰਨ ਹਜ਼ਾਰ ਸ਼ਰੀਫ ਜ਼ਮਾਨਾ ਹੈ।

(...ਸਫਾ ੫੭)

ਕਵੀ ਅਜੋਕੇ ਜੁੱਗ ਦੇ ਚਮਚਿਆਂ ਤੋਂ ਕੁਝ ਵਧੇਰੇ ਹੀ ਪੀੜਤ ਜਾਪਦਾ ਹੈ। ਵੈਸੇ ਚਮਚਾਵਾਦ, ਸਾਮੰਤਵਾਦੀ ਪ੍ਰਣਾਲੀ ਦੀ ਰਹਿੰਦ ਖੂੰਹਦ ਹੀ ਹੈ। ਪੁਰਾਣਾ ਜਗੀਰਦਾਰ ਜਾਂ ਅੱਜ ਦਾ ਹਾਕਮ ਵੀ ਨਹੀਂ ਚਾਹੁੰਦਾ ਕਿ ਕਿਸੇ ਮਾਮਲੇ ਵਿਚ ਵੀ ਉਹਦੀ ਹੁਕਮ ਅਦੂਲੀ ਕੀਤੀ ਜਾਵੇ। ਕਿਹਾ ਜਾਂਦਾ ਹੈ ਕਿ ਜਿਹਨੇ ਚਮਚਾ ਪੁਰਾਣ ਦਾ ਇਕ ਵੇਰ ਪਾਠ ਕਰ ਲਿਆ ਹੋਵੇ ਉਹਦੇ ਕੰਮ ਕਦੇ ਨਹੀਂ ਵਿਗੜਦੇ, ਸਗੋਂ ਵਿਗੜੇ ਵੀ ਸੌਰ ਜਾਂਦੇ ਹਨ। ਆਪਣੀ ਪ੍ਰਸੰਸਾ ਰੂਪੀ ਮਨੁੱਖੀ ਕਮਜ਼ੋਰੀ ਸਦਕਾ ਵੱਡੇ ਬੰਦੇ ਛੋਟੇ ਤੇ ਓਹਦੇ ਕੰਮਾਂ ਲਈ ਮਜਬੂਰ ਹੋ ਜਾਂਦੇ ਹਨ। ਅਕਬਰ ਬੀਰਬਲ ਸੰਵਾਦ ਵਿਚ ਜ਼ਿਕਰ ਹੈ ਕਿ ਅਕਬਰ ਕਹਿੰਦਾ ਹੈ "ਬੀਰਬਲ ਬੈਂਗਨ ਬਹੁਤ ਵਧੀਆ ਹਨ।" ਬੀਰਬਲ ਦਾ ਜੁਆਬ ਸੀ "ਵਾਕਿਆ ਈ ਹਜ਼ੂਰ ਵਧੀਆ ਹਨ। ਇਹਨਾਂ ਦਾ ਰੰਗ ਕ੍ਰਿਸ਼ਣ ਜੀ ਵਰਗਾ ਹੈ। ਭਾਵੇਂ ਆਲੂਆਂ ਵਿਚ ਪਾ ਲਓ। ਭਾਵੇਂ ਭੜਥਾ ਬਣਾ ਲਵੋ। ਬਹੁਤ ਸੁਆਦੀ ਹਨ।" ਫਿਰ ਇਕ ਦਿਨ ਅਕਬਰ ਨੇ ਕਿਹਾ, "ਬੀਰਬਲਾਂ ਬਤਾਊਂ ਵੀ ਕੋਈ ਸਬਜ਼ੀ ਹੈ।" ਬੀਰਬਲ ਨੇ ਆਖਿਆ "ਜਨਾਬ! ਇਕੱਲੇ ਤਾਂ ਇਹ ਬਣਦੇ ਹੀ ਨਹੀਂ ਕਿਸੇ ਨਾ ਕਿਸੇ ਹੋਰ ਸਬਜ਼ੀ ਵਿਚ ਪਾਉਣੇ ਪੈਂਦੇ ਹਨ। ਤਾਸੀਰ ਵੀ ਇਨ੍ਹਾਂ ਦੀ ਕੋਈ ਚੰਗੀ ਨਹੀਂ। ਜਿਸ ਵਿਚਾਰੇ ਨੂੰ ਹੋਰ ਕੁਝ ਨਹੀਂ ਮਿਲਦਾ ਉਹਦੇ ਹੀ ਪੱਲੇ ਇਹ ਪੈਂਦੇ ਹਨ।" "ਬੀਰਬਲ ਉਸ ਦਿਨ ਕੀ ਕਹਿੰਦੇ ਸੈ" ਬਾਦਸ਼ਾਹ ਦੇ ਇਹ ਕਹਿਣ ਤੇ ਜੁਆਬ ਦਿੱਤਾ "ਜੀ ਮੈਂ ਬੈਂਗਨਾਂ ਦਾ ਨਹੀਂ ਅਕਬਰ ਦਾ ਗੁਲਾਮ ਹਾਂ।" ਇਸੇ ਲਈ ਇਹਨਾਂ ਜੀ ਹਜ਼ੂਰੀ ਕਰਨ ਵਾਲੇ ਚਮਚਿਆਂ ਨੂੰ ਜੋ ਭਾਈਚਾਰੇ ਵਿਚ ਪਾਟਕ ਵੀ ਪਾਉਂਦੇ ਹਨ, ਕਵੀ ਮਸੰਦਾਂ ਨਾਲ ਤੁਲਨਾ ਕਰਕੇ ਇਹਨਾਂ ਦਾ ਉਹਨਾਂ ਵਰਗਾ ਹਸ਼ਰ ਲੋਚਦਾ ਹੈ :-

"ਜਿਥੇ ਜਿਥੇ ਵੀ ਹੋਣ ਪ੍ਰਧਾਨ ਚਮਚੇ,
ਬਣ ਕੇ ਚਮਕਦੇ ਨੇ ਨਾਲ ਸ਼ਾਨ ਚਮਚੇ।
ਬੇਈਮਾਨ ਜੇ ਆਖੀਏ ਲੜ ਪੈਂਦੇ,
ਕਿਉਂਕਿ ਹੁੰਦੇ ਨੇ ਸਿਆਸਤਾਨ ਚਮਚੇ।
ਅਨਪੜ੍ਹ ਤੇ ਪੜ੍ਹੇ ਦੀ ਇਕ ਡਿਗਰੀ,
ਹੋਣੇ ਚਾਹੀਦੇ ਹਾਜ਼ਰ ਜ਼ੁਬਾਨ ਚਮਚੇ।"
ਸੱਚ ਬੋਲਣ ਤੋਂ ਜਿਹੜੇ ਪਰਹੇਜ਼ ਰੱਖਣ,
ਉੱਚਾ ਮਰਤਬਾ ਉਹ ਹੀ ਪਾਣ ਚਮਚੇ।
ਅੰਦਰ ਰੱਖ ਕੇ ਵੈਰ ਵਿਰੋਧ ਸਾਰਾ,
ਮੂੰਹੋਂ ਬੋਲਦੇ ਮਿੱਠੀ ਜ਼ੁਬਾਨ ਚਮਚੇ।

..........................................

"ਬੇੜਾ ਦੇਸ ਦਾ ਤਾਹੀਓਂ ਹੀ ਗਰਕ ਹੋਵੇ,
ਬਣਦੇ ਹਰ ਥਾਂ ਆਗੂ-ਅਗਵਾਨ ਚਮਚੇ।"

..........................................

ਜਿਵੇਂ ਸਾੜੇ ਸੀ ਗੁਰੂ ਗੋਬਿੰਦ ਜੀ ਨੇ,
ਤੱਤਾ ਤੇਲ ਧਰਕੇ ਸਾੜੇ ਜਾਣ ਚਮਚੇ।
ਗੱਲ ਇਕੋ ਮਸੰਦ ਤੇ ਚਮਚਿਆਂ ਦੀ
ਹੁਣ ਫਿਰ ਸਾੜੇ 'ਪ੍ਰੀਤ' ਭਗਵਾਨ ਚਮਚੇ।

(...ਸਫਾ ੫੮)

ਆਮ ਲੋਕਾਂ ਨੂੰ ਜਿਹੜੀਆਂ ਦਲਾਲਾਂ ਰੂਪੀ ਜੋਕਾਂ ਸਾੜੇ ਲੋਟੂ ਢਾਂਚੇ ਵਿਚ ਚੰਬੜੀਆਂ ਹੋਈਆਂ ਹਨ, ਉਹਨਾਂ ਦੀ ਫੋਟੋ ਵੀ ਪ੍ਰੀਤ ਜੀ ਨੇ ਸੁਹਣੀ ਉਤਾਰੀ ਹੈ—

"ਕਾਨੂੰਗੋ ਤਸੀਲਦਾਰ, ਪਟਵਾਰੀ ਮੇਰਾ ਗੂੜ੍ਹਾ ਯਾਰ,
ਮੈਂ ਵੀ ਤੇ ਪਿੰਡ ਦਾ ਲੰਬੜਦਾਰ, ਪੈਸੇ ਲੈ ਕੇ ਕੰਮ ਕਰਾਇਆ।
ਮੌਕਾ ਮਿਲੇ ਬੜਾ ਸੁਨਿਹਰੀ, ਥਾਣੇ ਅਤੇ ਵਿਚ ਕਚਹਿਰੀ
ਹਰ ਥਾਂ ਹੁੰਦੀ ਸੌਤਿ ਖੈਰੀ, ਕੋਈ ਫੜਿਆ ਕੋਈ ਛੁੜਾਇਆ।"
ਫੇਰ ਨਾ ਲੱਗੀ ਫੇਲ ਦੀ ਦੂਸ਼ਨ, ਮਾਸਟਰ ਨੂੰ ਜੇ ਦਈਏ ਟਿਊਸ਼ਨ,
ਨਕਲ ਮਾਰਨ ਦੀ ਮਿਲੇ ਪਰਮਿਸ਼ਨ, ਸੁਪਰੀਡੈਂਟ ਨੂੰ ਨੋਟ ਫੜਾਇਆ।
ਮਾੜੇ ਤੇ ਧੱਕਾ ਤਗੜੇ ਦੀ ਰਿਐਤ, ਕਰਦੀ ਏ ਸਾਰੀ ਪੰਚੈਤ
ਕਦੇ ਨਾ ਕਰਦੇ ਭਲੀ ਖੈਰੈਤ, ਧੜੇਦਾਰੀ ਨੇ ਸਰਪੰਚ ਬਣਾਇਆ।

(...ਸਫਾ ੫੯)

ਸਮਾਜਿਕ ਯਥਾਰਥ ਦਾ ਬਿਆਨ ਕਰਨ ਦੇ ਨਾਲ ਨਾਲ ਪ੍ਰੀਤ ਜੀ ਨੇ ਦਿਲਾਂ ਦੀਆਂ ਤਰਬਾਂ ਨੂੰ ਹਿਲਾਉਣ ਵਾਲੀ ਜਜ਼ਬਿਆਂ ਗੁੰਧੀ ਕਾਵਿ ਰਚਨਾ ਵੀ ਕੀਤੀ ਹੈ। ਕਵਿਤਾ ਦਾ ਇਕ ਪ੍ਰਯੋਜਨ ਆਪਣੇ ਦੁੱਖ ਦਰਦ ਦੀ ਗਾਥਾ ਹੋਰਨਾਂ ਨੂੰ ਸੁਣਾ ਕੇ ਆਪਣਾ ਆਪ ਹੌਲਾ ਕਰਨਾ ਵੀ ਹੁੰਦਾ ਹੈ। ਵਿਜੋਗ ਦੇ ਫੱਟਾਂ ਨੂੰ ਜਿਸ ਤੀਬਰਤਾ ਨਾਲ ਕਵੀ ਹਿਰਦਾ ਮਹਿਸੂਸ ਕਰਦਾ ਹੈ ਸਧਾਰਨ ਜਨ ਨਹੀਂ ਕਰਦਾ ਅਤੇ ਇਹ ਮਹਿਸੂਸਣ

ਦੀ ਸ਼ਕਤੀ ਹੀ ਸਾਧਾਰਨ ਜਨ ਨੂੰ ਕਵੀ ਬਣਾ ਦਿੰਦੀ ਹੈ। ਸਾਡੇ ਪੁਰਾਤਨ ਕਿੱਸਾਕਾਰਾਂ ਨੇ ਜਿਥੇ ਆਪਣੀ ਸੂਖਮ ਉਡਾਰੀ ਅਤੇ ਅਨੁਪ੍ਰਾਸ ਦੀ ਸ਼ਕਤੀ ਨਾਲ ਮੂੰਹ ਤੇ ਚੜ੍ਹ ਜਾਣ ਵਾਲੀਆਂ ਰਚਨਾਵਾਂ ਕੀਤੀਆਂ ਹਨ ਪ੍ਰੀਤ ਹੋਰੀਂ ਵੀ ਇਸ ਤਰ੍ਹਾਂ ਦੀ ਰੁਮਾਂਟਿਕ ਕਵਿਤਾ ਵਿਚ ਉਹਨਾਂ ਤੋਂ ਪਿੱਛੇ ਨਹੀਂ ਰਹੇ। ਉਹ ਮੌਸਮਾਂ ਦੀ ਬਾਤ ਪਾਉਂਦੇ ਹੋਏ ਪਰਦੇਸੀ ਸੱਜਣ ਦਾ ਹੇਰਵਾ ਵੀ ਲੈ ਬਹਿੰਦੇ ਹਨ ਅਤੇ ਇਸੇ ਲੋਕ ਦੀ ਵਾਸਤਵਿਕਤਾ ਦੇ ਦਰਸ਼ਨ ਵੀ ਕਰਵਾਉਂਦੇ ਹਨ–

"ਹੱਥ ਰੁਕ ਗਏ ਕਲਮ ਜੁਆਬ ਦੇ ਗਈ,
ਦਿਲ ਧੜਕਦੇ ਧੜਕਦੇ ਧੜਕਦੇ ਰਹੇ।
ਤੀਰ ਨੈਣਾਂ ਦੇ ਨੈਣਾਂ ਨੂੰ ਘਾਇਲ ਕੀਤਾ
ਫੱਟ ਰੜਕਦੇ ਰੜਕਦੇ ਰੜਕਦੇ ਰਹੇ।
ਨਾ ਟੁਕਿਆ ਨਾ ਹਲਾਲ ਕੀਤਾ
ਖੰਭ ਫੜਕਦੇ ਫੜਕਦੇ ਫੜਕਦੇ ਰਹੇ।
ਗੁੱਝੇ ਭੇਤ ਜੋ ਸੱਜਣਾਂ ਲਿਖਣੇ ਸੀ,
ਅੰਦਰ ਅੜਕਦੇ ਅੜਕਦੇ ਅੜਕਦੇ ਰਹੇ।" (...ਸਫਾ ੬੮)

... ... ... ... ... ...

"ਸਾਵਣ ਮਾਹ ਹੈ ਛੇੜਦਾ ਤੀਆਂ ਦੀ ਗੱਲ,
ਗਿੱਧਾ ਛੇੜਦਾ ਆਣ ਮੁਟਿਆਰ ਦੀ ਗੱਲ।
ਉਸ ਵੇਲੇ ਫਿਰ ਦਿਲ ਨੂੰ ਪਏ ਡੋਬੂ,
ਦਿਲ ਛੇੜੀ ਪਰਦੇਸੀ ਦਿਲਦਾਰ ਦੀ ਗੱਲ।" (...ਸਫਾ ੬੯)

... ... ... ... ... ...

ਸਾਧ ਬਣਿਆ ਕੁਝ ਨਹੀਂ ਪਿਆ ਪੱਲੇ,
ਬਨਣਾ ਲੋਕਾਂ ਦੇ ਵਾਂਗ ਸ਼ੈਤਾਨ ਸਿਖ ਲੈ।
ਮਿਲਣਾ ਕੋਈ ਨਹੀਂ ਅਗਲੇ ਜਹਾਨ ਅੰਦਰ
ਜੋ ਕੁਝ ਸਿਖਣਾ ਈ ਇਸ ਜਹਾਨ ਸਿਖ ਲੈ।" (ਸਫਾ ੭੩)

ਕੁਝ ਅਟੱਲ-ਸਚਾਈਆਂ ਦਾ ਵਰਨਣ ਪ੍ਰੀਤ ਕਾਵਿ ਦਾ ਨਿਵੇਕਲਾ ਰੰਗ ਹੈ। ਉਸ ਨੇ ਆਪਣੀ ਕਵਿਤਾ ਦੇ ਕਟਿਹਰੇ ਵਿਚ ਆਮ ਗੁਨਾਹਗਾਰਾਂ ਜਿਉਂ ਹੀ ਵਕਤ ਦੇ ਹਾਕਮਾਂ ਨੂੰ ਵੀ ਖੜਾ ਕੀਤਾ ਹੈ ਜੋ ਆਪਣੇ ਘੋਸ਼ਣਾ ਪੱਤਰਾਂ ਦਾ ਹਰ ਪੰਜਾਂ ਸਾਲਾਂ ਬਾਅਦ ਮਜ਼ਾਕ ਉਡਾਉਂਦੇ ਹਨ–

"ਉਹ ਮਾਣ ਮਨੁੱਖ ਨਹੀਂ ਪਾ ਸਕਦਾ
ਪੈਰ ਪੈਰ ਤੇ ਜਿਹੜਾ ਜ਼ੁਬਾਨ ਬਦਲੇ।
ਆਖਰ ਹੁੰਦੀ ਏ ਉਹਦੀ ਪਲੀਤ ਮਿੱਟੀ,
ਲਾਲਚ ਬਦਲੇ ਜੋ ਧਰਮ ਈਮਾਨ ਬਦਲੇ।
ਉੱਥੇ ਹੱਕ ਇਨਸਾਫ ਨਿਆਂ ਕਿੱਥੇ,
ਪਹਿਲੋਂ ਦਿਤੇ ਜੋ ਆਪ ਬਿਆਨ ਬਦਲੇ।
'ਪ੍ਰੀਤ ਹਾਕਮਾਂ ਦਾ ਉੱਥੇ ਦੋਸ਼ ਕੀ ਏ।
ਹੁਕਮ ਦੇਣ ਵਾਲਾ ਹੁਕਮ਼ਰਾਨ ਬਦਲੇ।" (..ਸਫਾ ੮੩)

"ਪ੍ਰੀਤ-ਸੁਨੇਹੜੇ" ਵਿਚ ਸ਼ਾਮਲ ਗ਼ਜ਼ਲਾਂ ਦੇ ਸ਼ੇਅਰ ਪੰਜਾਬੀ ਜਨ ਜੀਵਨ ਦੀ ਲੋਕ ਸੱਭਿਆਚਾਰ ਦੀ ਅਗਵਾਹੀ ਭਰਦੇ ਹਨ। ਬੇਸ਼ਕ ਕੁਝ ਗ਼ਜ਼ਲਾਂ ਵਿਚ ਸੁਧਾਰ ਦੀ ਗੁੰਜਾਇਸ਼ ਹੈ ਫਿਰ ਵੀ ਉਹਨਾਂ ਦੇ ਕੁਝ ਸ਼ਿਅਰ ਚੇਤਿਆਂ ਵਿਚ ਵਸਣ ਵਾਲੇ ਹਨ–

"ਨਾ ਤੂੰ ਵੰਝਲੀ ਬੋਲ ਸੁਣਾਈ ਨਾ ਮੈਂ ਆਂਦਾ ਭੱਤਾ,
ਨਾ ਇਸ ਬੇਲੇ ਚੁਗਣ ਆਈਆਂ ਤੇਰੀਆਂ ਮੱਝਾਂ ਗਾਵਾਂ।"
(...ਸਫਾ ੨੪)

"ਗੈਰਾਂ ਦੇ ਸੰਗ ਰੋਸਾ ਕਿਹੜੀ ਗੱਲ ਦਾ ਏ
ਸਾਡੀਆਂ ਬਾਹੀਂ ਭੰਨੀਆਂ ਜਦੋਂ ਭਰਾਵਾਂ ਨੇ।

... ... ... ... ... ...

ਕਿੱਥੇ ਬਹਿ ਕੇ ਤਪਦੇ ਮਨ ਨੂੰ ਸ਼ਾਂਤ ਕਰਾਂ,
ਅੱਜ ਸੁਆਰਥ ਮੱਲੀਆਂ ਸਭੇ ਥਾਵਾਂ ਨੇ। (..ਸਫਾ ੨੫)

ਬੇਸ਼ਕ 'ਪ੍ਰੀਤ' ਇਕ ਸਫਲ ਸਟੇਜੀ ਕਵੀ ਹੈ, ਪਰ ਆਪਣੇ ਇਸ ਪਲੇਠੇ ਕਾਵਿ-ਸੰਗ੍ਰਹਿ ਨਾਲ ਹੀ ਉਹ ਪੰਜਾਬੀ ਦੀ ਸਾਹਿਤਕ ਕਵਿਤਾ ਵਿਚ ਵੀ ਪ੍ਰਵੇਸ਼ ਕਰ ਗਿਆ ਹੈ। ਅੱਜ ਜਦੋਂ ਉੱਤਰ ਆਧੁਨਿਕਤਾ ਦੇ ਇਸ ਦੌਰ ਵਿਚ ਕਵਿਤਾ ਵਿਸ਼ਵ ਵਿਦਿਆਲਿਆਂ ਦੇ ਆਡੀਟੋਰੀਅਮਾਂ ਅਤੇ ਮਹਾਂ ਨਗਰਾਂ ਦੇ ਕਾਫੀ ਹਾਊਸਾਂ ਵਿਚ ਆਪਣੀ ਹਾਜ਼ਰੀ ਲੁਆਉਣ ਲਈ ਕਾਹਲੀ ਹੈ। ਗੁਰਦਿਆਲ ਸਿੰਘ ਪ੍ਰੀਤ ਦੀ ਕਵਿਤਾ ਧਰਤੀ ਦੇ ਅੰਗ ਸੰਗ ਰਹਿਕੇ, ਆਪਣੀ ਜਿਉਂਦੀ ਪ੍ਰੰਪਰਾ ਨਾਲ ਸਾਂਝ ਪਾ ਕੇ ਨਰੋਏ ਭਵਿੱਖ ਨੂੰ ਮੁਖਾਤਿਬ ਹੋ ਰਹੀ ਹੈ। ਜ਼ਿੰਦਗੀ ਦੇ ਪੈਰਾਂ ਵਿਚ ਪਏ ਤੰਦੂਏਆਂ ਨੂੰ ਉਸਦੀ ਕਵਿਤਾ ਦਾ ਸੁਦਰਸ਼ਨ ਚੱਕਰ ਕਿਸੇ ਗਤੀ ਨਾਲ ਹੀ ਕੱਟਦਾ ਤੁਰਿਆ ਜਾਵੇ।

*—ਪਿੰਡ ਤੇ ਡਾਕ. ਕਰੀਵਾਲਾ (ਸਿਰਸਾ)*

---

## ਸਹਿਯੋਗ

— ਸ. ਹਰਭਜਨ ਸਿੰਘ ਸੱਗੂ ਬਰਮਿੰਘਮ ਯੂ.ਕੇ. ਨਿਵਾਸੀ ਹੋਰਾਂ ਸੰਗੀਤ ਸਮਾਗਮ ਸਮੇਂ ਵਰਿਆਮ ਨੂੰ ੮੨੫/- ਰੁ. ਭੇਜੇ ਹਨ ਰਾਹੀਂ ਸੰਤ ਬਲਵੰਤ ਸਿੰਘ ਰੂਪਰਾ

— ਸ. ਮੋਹਣ ਸਿੰਘ, ਉਸਾਹਨ ਆਟੋ ਵਰਕਸ ੧੮੯ ਸੋਢਲ ਰੋਡ ਜਲੰਧਰ ਵਲੋਂ ਹਰ ਸਾਲ ਵਾਂਗ ਵਿਸ਼ਵਕਰਮਾ ਦਿਵਸ ਤੇ ੫ ਨਵੰਬਰ ਨੂੰ ਪਾਠ ਦਾ ਭੋਗ, ਆਸਾ ਦੀ ਵਾਰ ਦਾ ਕੀਰਤਨ ਅਤੇ ਲੰਗਰ ਦਾ ਪ੍ਰੋਗਰਾਮ ਕੀਤਾ ਗਿਆ। ਵਰਿਆਮ ਨੂੰ ੧੦੦/ਰੁਪਏ ਭੇਟ ਕੀਤੇ ਗਏ।

# ਖ਼ਬਰਨਾਮਾ

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਵਸ ਸੰਬੰਧੀ ਜਲੰਧਰ ਵਿਚ ਸੰਗੀਤ ਸਮਾਰੋਹ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਨਮ ਦਿਵਸ ਦੇ ਸੰਬੰਧ ਵਿਚ ਸ਼ਾਸਤ੍ਰੀ ਸੰਗੀਤ ਦਾ ਇਕ ਵਿਲੱਖਣ ਸਮਾਰੋਹ ੮ ਦਸੰਬਰ ੨੦੦੨ ਨੂੰ ਜਲੰਧਰ ਵਿਚ ਆਯੋਜਤ ਕੀਤਾ ਗਿਆ। ਕੋਈ ਸਤਾਈ ਸਾਲ ਪਹਿਲਾਂ ਸੈਂਟਰਲ ਟਾਊਨ ਜਲੰਧਰ ਦੀ ਨਾਮਧਾਰੀ ਧਰਮਸਾਲਾ ਵਿਚ ਸ੍ਰੀ ਸਤਿਗੁਰੂ ਜੀ ਵਲੋਂ ਇਕ ਸੰਗੀਤ ਕੇਂਦਰ ਸਥਾਪਤ ਕੀਤਾ ਗਿਆ ਸੀ। ਇਸ ਵਿਚ ਗਾਇਣ ਦੀ ਸਿਖਿਆ ਵਾਸਤੇ ਪ੍ਰੋ. ਕਿਰਪਾਲ ਸਿੰਘ ਜੀ ਅਤੇ ਤਬਲੇ ਦੀ ਸਿਖਿਆ ਲਈ ਪਹਿਲੋਂ ਸ੍ਰੀ ਜਗਦੀਸ਼ ਸ਼ੰਕਰ ਮਿਸਰਾ ਬਨਾਰਸ ਵਾਲੇ ਨਿਯੁਕਤ ਕੀਤੇ ਗਏ। ਜਗਦੀਸ਼ ਸ਼ੰਕਰ ਮਿਸਰਾ ਦੇ ਜਲੰਧਰੋਂ ਚਲੇ ਜਾਣ ਬਾਅਦ ਪੰਜਾਬ ਦੇ ਪ੍ਰਸਿੱਧ ਤਬਲਾ ਕਲਾਕਾਰ ਪੰਡਿਤ ਰਮਾ ਕਾਂਤ ਜੀ ਨਿਯੁਕਤ ਕੀਤੇ ਗਏ।

ਨਾਮਧਾਰੀ ਸੰਗੀਤ ਕੇਂਦਰ ਸੈਂਟਰਲ ਟਾਊਨ ਜਲੰਧਰ ਉਦੋਂ ਤੋਂ ਹੀ ਜਲੰਧਰ ਵਿਚ ਸੰਗੀਤ ਸਰਗਰਮੀਆਂ ਦਾ ਕੇਂਦਰ ਬਣਿਆ ਰਿਹਾ ਹੈ। ਲਗਾਤਾਰ ਸੰਗੀਤ ਦੀਆਂ ਕਲਾਸਾਂ ਲਗ ਰਹੀਆਂ ਹਨ ਅਤੇ ਸਮਾਰੋਹ ਹੁੰਦੇ ਰਹਿੰਦੇ ਹਨ। ਜਲੰਧਰ ਦੇ ਸੰਗੀਤ ਵਿਦਿਆਰਥੀ ਉੱਚ ਸਿਖਿਆ ਵਾਸਤੇ ਸਤਿਗੁਰੂ ਜੀ ਨੇ ਬਨਾਰਸ ਅਤੇ ਬੰਬਈ ਵੀ ਭੇਜੇ। ਜਲੰਧਰ ਵਿਚ ਹਰਬਲਭ ਸੰਗੀਤ ਮੇਲੇ ਦੇ ਮੁਕਾਬਲਿਆਂ ਵਿਚ, ਗੁਰੂ ਨਾਨਕ ਦੇਵ ਯੂਨੀਵਰਸਿਟੀ ਸੰਗੀਤ ਮੁਕਾਬਲਿਆਂ ਅਤੇ ਨਾਮਧਾਰੀ ਵਿਦਿਅਕ ਸੰਮੇਲਨਾਂ ਵਿਚ ਜਲੰਧਰ ਦੇ ਨਾਮਧਾਰੀ ਕਲਾਕਾਰਾਂ ਦੀ ਚੰਗੀ ਪਛਾਣ ਬਣ ਚੁੱਕੀ ਹੈ। ਇਹ ਸਭ ਸਤਿਗੁਰੂ ਜੀ ਦੀ ਆਸ਼ੀਰਵਾਦ ਅਤੇ ਜਲੰਧਰ ਵਾਲੇ ਸੰਗੀਤ ਅਧਿਆਪਕਾਂ ਦੀ ਨਿਸ਼ਕਾਮ ਸੇਵਾ ਭਾਵਨਾ ਕਰਕੇ ਹੈ। ਸੰਗੀਤ ਸਿਖਿਆ ਸੌਖਾ ਕਾਰਜ ਨਹੀਂ ਹੈ। ਵਿਧੀਵਤ ਸ਼ਾਸਤ੍ਰ ਅਨੁਸਾਰ ਸੰਗੀਤ ਦੀ ਸਾਧਨਾ ਤਾਂ ਬਹੁਤ ਕਠਿਨ ਕਾਰਜ ਹੈ। ਜਿਹੜੇ ਬੱਚੇ ਇਸ ਪਾਸੇ ਪੈਂਦੇ ਹਨ ਉਹਨਾਂ ਨਾਲ ਦੀ ਨਾਲ ਸਕੂਲ ਕਾਲਜ ਦੀ ਪੜ੍ਹਾਈ ਵੀ ਕਰਨੀ ਹੁੰਦੀ ਹੈ ਅਤੇ ਸੁਰਾਂ ਦੀ ਸਾਧਨਾ ਤਾਂ ਰਿਆਜ਼ ਨਾਲ ਹੀ ਹੁੰਦੀ ਹੈ। ਇਸ ਵਾਸਤੇ ਬਹੁਤ ਸਾਰੇ ਸਿਖਿਆਰਥੀ ਕਿਤੇ ਨਾ ਕਿਤੇ ਸਿਖਿਆ ਨੂੰ ਛੱਡ ਜਾਂਦੇ ਹਨ। ਜਿਹੜੇ ਸਿਰੜ ਨਾਲ ਲੱਗੇ ਰਹਿੰਦੇ ਹਨ ਜਾਂ ਉਹਨਾਂ ਦੇ ਮਾਪੇ ਲਗੇ ਰਹਿੰਦੇ ਹਨ, ਉਹ ਪਾਰ ਲੰਘ ਵੀ ਜਾਂਦੇ ਹਨ। ਪਾਰ ਲੰਘਣ ਦੀ ਕੋਈ ਸੀਮਾ ਤਾਂ ਨਹੀਂ ਹੈ ਪਰ ਸੰਗੀਤ ਅਭਿਆਸੀ ਦੀ ਸ਼ਖਸੀਅਤ ਵਿਚ ਇਕ ਚਮਕ ਜ਼ਰੂਰ ਆ ਜਾਂਦੀ ਹੈ। ਸੰਗੀਤ ਇਕ ਕੁਦਰਤੀ ਦਾਤ ਹੈ। ਉਸ ਉੱਤੇ ਅਭਿਆਸ ਦੀ ਪਾਣ ਚੜ੍ਹਾਈ ਜਾਵੇ ਤਾਂ ਨਤੀਜਾ ਪ੍ਰਾਪਤ ਹੁੰਦਾ ਹੀ ਹੈ। ਅੱਜ ਕਲ੍ਹ ਜਿਹੜਾ ਸੰਗੀਤ ਟੀ.ਵੀ. ਚੈਨਲਾਂ ਤੇ ਚੱਲਦਾ ਹੈ ਉਸ ਦੀ ਬਹੁਤਾਤ ਵੇਖ ਕੇ ਤਾਂ ਹਰ ਨੌਜਵਾਨ ਉਸ ਵੱਲ ਖਿਚਿਆ ਜਾਂਦਾ ਹੈ। ਚਮਕ ਦਮਕ ਅਤੇ ਮਾਇਆ ਦੀ ਕਮਾਈ ਵਿਸ਼ੇਸ਼ ਆਕਰਸ਼ਣ ਬਣ ਗਏ ਹਨ ਪਰ ਸ਼ਾਸਤ੍ਰੀ ਸੰਗੀਤ ਦੀ ਪ੍ਰਪਕਤਾ ਇਸ ਦੀ ਪ੍ਰਾਪਤੀ, ਸਮਝ ਤੇ ਲਗਾਓ ਅਤੇ ਇਸ ਤੋਂ ਪ੍ਰਾਪਤ ਅਨੰਦ ਦੀ ਸ਼ਿੱਦਤ ਏਨੀ ਗੂਹੜੀ ਹੁੰਦੀ ਹੈ ਕਿ ਉਸ ਸਮੇਂ ਸ੍ਰੋਤੇ ਨੂੰ ਪਰਮ ਸੁਖ ਵੀ ਪ੍ਰਾਪਤ ਹੁੰਦਾ ਹੈ ਰੋਮ ਰੋਮ ਅਨੰਦ ਦੀ ਖੁਸ਼ਬੋ ਨਾਲ ਖਿੜ ਉਠਦਾ ਹੈ—ਮਨ ਟਿਕਾਓ ਵਿਚ ਆਉਂਦਾ ਹੈ। ਇਸੇ ਵਾਸਤੇ ਅਧਿਆਤਮ ਨਾਲ ਰੁਚੀ ਰੱਖਣ ਵਾਲੇ ਲੋਕ ਇਸ ਸੰਗੀਤ ਦਾ ਆਸਰਾ ਲੈਂਦੇ ਹਨ। ਭਗਵਾਨ ਕ੍ਰਿਸ਼ਨ ਜੀ ਦੀ ਬੰਸਰੀ ਅਤੇ ਗੁਰੂ ਨਾਨਕ ਜੀ ਦੀ ਰਬਾਬ ਵੀ ਉਸ ਪਾਰਬ੍ਰਹਮ ਨਾਲ ਇਕਮਿਕਤਾ ਦਾ ਸਾਧਨ ਬਣੇ ਹਨ। ਸੰਗੀਤ ਦੇ ਪ੍ਰਭਾਵ ਨਾਲ ਮਨੁੱਖੀ ਜੀਵਨ ਜਿੰਨਾ ਪ੍ਰਭਾਵਤ ਹੁੰਦਾ ਹੈ ਉਹ ਸਮੁੱਚੀ ਮਾਨਵਤਾ ਲਈ ਕਲਿਆਣਕਾਰੀ ਹੁੰਦਾ ਹੈ।

ਸਮੇਂ ਦੇ ਪ੍ਰਭਾਵ ਨਾਲ ਭਾਵੇਂ ਲੋਕ ਵਿਸ਼ੇਸ਼ ਕਰਕੇ ਸਿੱਖ ਜਗਤ ਆਪਣੇ ਪਿਉ ਦਾਦੇ ਦੇ ਖਜ਼ਾਨੇ ਨੂੰ ਵਿਸਾਰ ਚੁਕੇ ਹਨ ਪਰ ਅਜੇ ਵੀ ਪਰੋਪਕਾਰੀ ਲੋਕ ਇਸ ਪਾਸੇ ਲਗੇ ਹੋਏ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗੀਤ (ਸ਼ਾਸਤ੍ਰੀ ਅਤੇ ਗੁਰਮਤ) ਨੂੰ ਪ੍ਰਚਾਰਣ ਪ੍ਰਸਾਰਣ ਲਈ ਜੋ ਉਪਰਾਲੇ ਕੀਤੇ ਹਨ, ਜੋ ਇਸ ਕਾਰਜ ਨੂੰ ਬਲ ਦਿਤਾ ਹੈ ਉਹ ਬਹੁਤ ਹੈਰਾਨਕੁੰਨ ਹੈ ਅਤੇ ਅਪਾਰ ਸਫਲਤਾ ਨੂੰ ਪੁੱਜਾ ਹੈ। ਅੱਜ ਜਿਥੇ ਕਿਤੇ ਵੀ ਆਪਣੀ ਵਿਰਾਸਤ ਜਾਂ ਸੰਗੀਤ ਦਾ ਚਰਚਾ ਹੁੰਦਾ ਹੈ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਮ ਆਉਂਦਾ ਹੈ।

ਸਤਿਗੁਰੂ ਜੀ ਦੇ ਪਾਵਨ ਜਨਮ ਦਿਵਸ ਦੇ ਸਬੰਧ ਵਿੱਚ ੧ ਦਸੰਬਰ ੨੦੦੨ ਨੂੰ ਸਾਊਥਾਲ ਲੰਡਨ ਵਿਚ ਭਾਰੀ ਸੰਗੀਤ ਸਮਾਰੋਹ ਸੀ ਅਤੇ ੮ ਦਸੰਬਰ ੨੦੦੨ ਐਤਵਾਰ ਨੂੰ ਜਲੰਧਰ ਵਿਚ। ਜਲੰਧਰ ਵਿਚਲਾ ਸਮਾਗਮ ਨੌਜਵਾਨ ਵਿਦਿਆਰਥੀਆਂ ਅਤੇ ਪ੍ਰੋੜ ਸੰਗੀਤ ਕਲਾਕਾਰਾਂ ਦਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਜਨਮ ਦਿਵਸ ਨਾਲ

ਜੁੜਿਆ ਹੋਣ ਕਰਕੇ ਇਕ ਗੁਰਪੁਰਬ ਅਤੇ ਮੇਲੇ ਵਰਗਾ ਮਾਹੌਲ ਸੀ। ਰੌਣਕ ਸੀ, ਸੰਗੀਤ ਸੀ ਅਤੇ ਲੰਗਰ ਸੀ।

ਨਾਮਧਾਰੀ ਧਰਮਸਾਲਾ ਦੇ ਰੀਝ ਨਾਲ ਸਜਾਏ ਹਾਲ ਵਿਚ ਵਿਧੀਵਤ ਪ੍ਰੋਗਰਾਮ ਦੇ ਸ਼ੁਰੂ ਹੋਣ ਤੋਂ ਪੂਰਵ ਡਾਕਟਰ ਹਰਭਜਨ ਸਿੰਘ ਭੋਗਲ ਬੰਗਿਆਂ ਵਾਲਿਆਂ ਬਹਾਰ ਰਾਗ ਵਿਚ ਸ਼ਬਦ ਗਾਇਣ ਕਰਕੇ ਮੰਗਲਮਈ ਮਾਹੌਲ ਦੀ ਸਿਰਜਣਾ ਕੀਤੀ ਅਤੇ ਫਿਰ ਪ੍ਰੋ. ਕਿਰਪਾਲ ਸਿੰਘ ਜੀ ਦੀ ਤਰਤੀਬ ਅਨੁਸਾਰ ਸੰਗੀਤ ਦੇ ਵਿਦਿਆਰਥੀ ਗਰੁਪਾਂ ਨੇ ਆਪਣੇ ਆਪਣੇ ਪ੍ਰੋਗਰਾਮ ਨੂੰ ਇਕ ਸੁੰਦਰ ਹਾਰ ਵਾਂਗ ਪੇਸ਼ ਕੀਤਾ। ਬੱਚਿਆਂ ਦੇ ਪ੍ਰੋਗਰਾਮ ਵਿਚ ਉਹਨਾਂ ਨੂੰ ਸਮੇਂ ਦੀ ਅਨੁਕੂਲਤਾ ਵਿਚ ਛੋਟ ਦਿੱਤੀ ਗਈ।

ਸਭ ਤੋਂ ਪਹਿਲਾਂ ਗੁਰ-ਰਤਨ ਸਿੰਘ ਆਲਾ ਸਿੰਘ ਆਸਾ ਸਿੰਘ ਬੱਚਿਆਂ ਨੇ ਰਾਗ ਭੈਰਵ ਵਿਚ ਇਕ ਪੜਤਾਲ ਗਾਈ। ਤਬਲੇ ਤੇ ਸਹਾਇਤਾ ਪੰਡਿਤ ਰਮਾ ਕਾਂਤ ਜੀ ਨੇ ਆਪ ਦਿੱਤੀ। ਬੱਚਿਆਂ ਨੇ ਮੁਸ਼ਕਿਲ ਕਾਰਜ ਨੂੰ ਸਰਲਤਾ ਸਹਿਤ ਕਰਦਿਆਂ ਇਕੋ ਬੰਦਸ਼ ਨੂੰ ਰਾਗ ਭੈਰਵ ਵਿਚ ਵੱਖ-ਵੱਖ ਤਾਲਾਂ ਦੀ ਸੰਗਲੀ ਵਿਚ ਪਰੋਇਆ। ਸੰਗਤ ਦੇ ਦਿਲਾਂ ਤੇ ਪ੍ਰੋਗਰਾਮ ਡੂੰਘੀ ਛਾਪ ਲਾ ਗਿਆ। ਪ੍ਰੋਗਰਾਮ ਦੀ ਪੈਂਠ ਸ਼ੁਰੂ ਵਿੱਚ ਹੀ ਬੱਝ ਗਈ।

ਆਤਮਾ ਸਿੰਘ-ਬਸੰਤ ਸਿੰਘ ਨੇ ਰਾਗ ਖਮਾਜ ਵਿਚ ਬੰਦਿਸ਼ ਪੇਸ਼ ਕੀਤੀ। ਆਸਾ ਸਿੰਘ-ਆਲਾ ਸਿੰਘ ਨੇ ਰਾਗ ਕਲਿਆਣ ਵਿਚ ਇਕ ਤਾਲ ਅਤੇ ਤਿੰਨ ਤਾਲ ਦੀਆਂ ਬੰਦਿਸ਼ਾਂ ਵਿਚ ਗਾਇਣ ਕੀਤਾ।

ਅਵਤਾਰ ਕੌਰ ਨੇ ਰਾਗ ਬਾਗੇਸ਼ਰੀ ਦੀਆਂ ਸੁਰਾਂ ਛੇੜੀਆਂ ਅਤੇ ਇਕ ਤਾਲ ਅਤੇ ਝੱਪ ਤਾਲ ਵਿਚ ਬੰਦਸ਼ਾਂ ਪੇਸ਼ ਕੀਤੀਆਂ।

ਗੁਰ-ਰਤਨ ਸਿੰਘ ਬਲਵੰਤ ਸਿੰਘ ਨੇ ਰਾਗ ਬਸੰਤ ਤਿੰਨ ਤਾਲ ਵਿਚ ਸ਼ਬਦ ਗਾਇਆ।

ਜਸਲੀਨ ਕੌਰ ਰਾਗ ਤੋੜੀ ਦਾ ਗਾਇਨ ਕੀਤਾ। ਦਿਲ ਪ੍ਰੀਤ ਕੌਰ ਧਮਾਰ ਵਿਚ ਰਾਗ ਸ਼ੰਕਰਾ ਦੀ ਬੰਦਿਸ਼ ਪੇਸ਼ ਕੀਤੀ। ਦਰੁਤ ਦੀ ਰਚਨਾ ਇਕ ਤਾਲ ਵਿਚ ਸੀ।

ਅਮਨਪ੍ਰੀਤ ਕੌਰ-ਰਮਨਪ੍ਰੀਤ ਕੌਰ ਭੈਣਾਂ ਨੇ ਰਾਗ ਕਲਿਆਣ ਪੇਸ਼ ਕੀਤਾ।

ਇਕ ਅਸਲੋਂ ਛੋਟੇ ਬੱਚੇ ਮਨਸਾ ਸਿੰਘ ਨੇ ਤਬਲਾ ਵਾਦਨ ਦਾ ਨਮੂਨਾ ਪੇਸ਼ ਕੀਤਾ।

ਨੌਜਵਾਨ ਕਲਾਕਾਰ ਸੰਤੋਖ ਸਿੰਘ (ਠੋਲੂ) ਨੇ ਰਾਗ ਭੀਮਪਲਾਸੀ ਵਿਚ ਧਰੁਪਦ ਗਾਇਆ, ਨਾਲ ਪਖਾਵਜ ਤੇ ਸੰਗਤ ਤੇਜਿੰਦਰਪਾਲ ਸਿੰਘ ਚਿੰਕਾ ਨੇ ਕੀਤੀ। ਇਕ ਬੰਦਿਸ਼ ਤਿੰਨ ਤਾਲ ਵਿਚ ਵੀ ਸੁਣਾਈ। ਖੁਸ਼ਪਾਲ ਸਿੰਘ ਨੇ ਰਾਗ ਮਾਲਕੌਂਸ ਵਿਚ ਇਕ ਤਾਲ ਅਤੇ ਤਿੰਨ ਤਾਲ ਦੀਆਂ ਬੰਦਸ਼ਾਂ ਦਾ ਗਾਇਣ ਕੀਤਾ। ਬਹੁਤ ਸਾਰੀਆਂ ਕਲਾ-ਕ੍ਰਿਤੀਆਂ ਨਾਲ ਤਬਲੇ ਤੇ ਸੰਗਤ ਪ੍ਰਿਤਪਾਲ ਸਿੰਘ ਗੋਲਡੀ ਨੇ ਕੀਤੀ। ਕੁਝ ਕਲਾਕਾਰਾਂ ਨਾਲ ਤਬਲੇ ਤੇ ਸੰਗਤ ਖੁਸ਼ਪਾਲ ਸਿੰਘ ਨੇ ਵੀ ਕੀਤੀ।

ਨੌਜਵਾਨ ਵਿਦਿਆਰਥੀਆਂ ਵਿੱਚੋਂ ਸਿਖਰ ਦੀ ਕਲਾ, ਕ੍ਰਿਤੀ ਸੀ ਗੁਰਿੰਦਰ ਸਿੰਘ ਮਨੀ ਦਾ ਤਬਲਾ ਵਾਦਨ। ਗੁਰਿੰਦਰ ਸਿੰਘ ਮਨੀ ਦਾ ਪਿਤਾ ਸੁਖਦੇਵ ਸਿੰਘ ਨਾਮਧਾਰੀ ਇਸੇ ਕੇਂਦਰ ਦਾ ਪੁਰਾਣਾ ਵਿਦਿਆਰਥੀ ਹੈ। ਸਤਿਗੁਰੂ ਜੀ ਨੇ ਸੁਖਦੇਵ ਸਿੰਘ ਨੂੰ ਬਨਾਰਸ ਪੰਡਿਤ ਕਿਸ਼ਨ ਮਹਾਰਾਜ ਕੋਲ ਤਬਲੇ ਦੀ ਉੱਚ ਸਿਖਿਆ ਲਈ ਭੇਜਿਆ ਸੀ। ਉਸਨੇ ਬਨਾਰਸ ਵਿੱਚ ਕਈ ਸਾਲ ਰਹਿ ਕੇ ਤਬਲੇ ਦੀ ਉਚੇਰੀ ਸਿਖਿਆ ਪ੍ਰਾਪਤ ਕੀਤੀ। ਸੁਖਦੇਵ ਸਿੰਘ ਕਈ ਪ੍ਰੋਗਰਾਮਾਂ (ਦੇਸ਼ ਵਿਦੇਸ਼ ਵਿਚ) ਭਾਗ ਲੈ ਚੁੱਕਾ ਹੈ। ਆਪਣੇ ਸਪੁੱਤਰ ਮਨੀ ਨੂੰ ਸੁਖਦੇਵ ਸਿੰਘ ਨੇ ਆਪ ਵੀ ਤਬਲਾ ਸਿਖਾਇਆ ਅਤੇ ਪੰਡਿਤ ਰਮਾ ਕਾਂਤ ਜੀ ਤੋਂ ਸਿਖਿਆ ਦਿਵਾਈ ਹੈ। ਉਭਰਦੇ ਨੌਜਵਾਨਾਂ ਚੋਂ ਮਨੀ ਭਾਰਤ ਪੱਧਰ ਦੇ ਕਲਾਕਾਰਾਂ ਵਿਚ ਪ੍ਰਸਿੱਧ ਨਾਮ ਹੈ। ਦੁਆਬਾ ਕਾਲਜ ਜਲੰਧਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਹਰਿਵਲਭ ਸੰਗੀਤ ਸੰਮੇਲਨ, ਜਲੰਧਰ ਅਕਾਸ਼ਬਾਣੀ ਅਤੇ ਹੋਰ ਪ੍ਰਸਿੱਧ ਸੰਸਥਾਵਾਂ ਦੇ ਮੁਕਾਬਲਿਆਂ ਚੋਂ ਉਹਨੇ ਜ਼ਿਕਰਯੋਗ ਸਫਲਤਾ ਪ੍ਰਾਪਤ ਕੀਤੀ ਹੈ।

ਅੱਜ ਉਸਨੇ ਤੀਨ ਤਾਲ ਵਿਚ ਪੂਰੀ ਤਿਆਰੀ ਨਾਲ ਤਬਲਾ ਵਾਦਨ ਕੀਤਾ। ਹਰ ਰੰਗ ਅਤੇ ਹਰ ਅੰਗ ਨੂੰ ਉਹਨੇ ਵਿਲੱਖਣ ਅੰਦਾਜ਼ ਵਿਚ ਪੇਸ਼ ਕੀਤਾ। ਜਿਵੇਂ ਸਮਾਂ ਬੰਨ੍ਹ ਕੇ ਰਖ ਦਿੱਤਾ ਹੋਵੇ। ਪ੍ਰਸਿੱਧ ਆਰਟਿਸਟ ਸੁਖਦੇਵ ਸਿੰਘ ਭੈਣੀ ਸਾਹਿਬ ਵਲੋਂ ਹਾਰਮੋਨੀਅਮ ਤੇ ਦਿੱਤੇ ਨਗ਼ਮੇ ਦਾ ਆਪਣਾ ਹੀ ਅਨੂਠਾ ਰਸ ਸੀ। ਸਾਰੀ ਆਈਟਮ ਦਾ ਪ੍ਰਭਾਵ ਇਕ ਵੱਡੇ ਸੰਮੇਲਣ ਵਰਗਾ ਸੀ। ਸ੍ਰੋਤਿਆਂ ਨੇ ਭਰਪੂਰ ਰਸ ਮਾਣਿਆ।

ਸੰਗੀਤ ਸਮਾਰੋਹ ਆਪਣੇ ਪੂਰੇ ਜੋਬਨ ਤੇ ਸੀ ਜਦੋਂ ਅੱਜ ਦਾ ਮੁਖ ਆਕਰਸ਼ਨ, ਮੋਹਨ ਸਿੰਘ ਸੁਖਦੇਵ ਸਿੰਘ ਦਾ ਗਾਇਣ ਆਰੰਭ ਹੋਇਆ। ਸ੍ਰੀ ਭੈਣੀ ਸਾਹਿਬ ਦੇ ਮੋਹਣ ਸਿੰਘ ਸੁਖਦੇਵ ਸਿੰਘ ਨੂੰ ਸ਼ੁਰੂ ਬਚਪਣ ਅਵਸਥਾ ਵਿਚ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਗਾਣੇ ਵਿਚ ਸੰਗੀਤ ਦੀ ਸਿਖਿਆ ਆਪਣੀ ਹਾਜ਼ਰੀ ਵਿਚ ਦਿਵਾਈ। ਉਹਨਾਂ ਨੂੰ ਤਰਾਸ਼ਿਆ ਸ਼ਿੰਗਾਰਿਆ ਅਤੇ ਉੱਚ ਸਿਖਿਆ ਵਾਸਤੇ ਅੰਤਰ-ਰਾਸ਼ਟਰੀ ਖਿਆਤੀ ਵਾਲੀ ਯੁਗਲ ਗਾਇਨ ਜੋੜੀ ਪੰਡਿਤ ਰਾਜਨ ਮਿਸ਼ਰਾ-ਸਾਜਨ ਮਿਸ਼ਰਾ ਬਨਾਰਸ ਵਾਲਿਆਂ ਕੋਲ ਭੇਜ ਦਿੱਤਾ।

ਮਿਸ਼ਰਾ ਭਰਾਵਾਂ ਨੇ ਵੀ ਰੂਹ ਨਾਲ ਇਹਨਾਂ ਨੂੰ ਸਿਖਾਇਆ ਅਤੇ ਇਹਨਾਂ ਨੇ ਵੀ ਜਾਚਕ ਬਣ ਕੇ ਗੁਰੂਜਨਾਂ ਪ੍ਰਤੀ ਸ਼ਰਧਾ ਅਤੇ ਅਕੀਦਤ ਨਾਲ ਬਹੁਤ ਕੁਝ ਪ੍ਰਾਪਤ ਕੀਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਦੇਸ ਵਿਦੇਸ਼ ਘੁੰਮੇ ਅਤੇ ਅਨੇਕਾਂ ਸੰਗੀਤ ਸਮਾਰੋਹਾਂ ਵਿਚ ਭਾਗ ਲਿਆ। ਨਾਲ ਦੀ ਨਾਲ ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਜੀ ਦੇ ਹਜ਼ੂਰ ਕੀਰਤਨ ਦੀ ਸੇਵਾ ਵੀ ਕਰਦੇ ਆ ਰਹੇ ਹਨ। ਸਤਿਗੁਰੂ ਜੀ ਨੇ ਆਪਣੇ ਸੰਗੀਤ ਦੇ ਅਖੁਟ ਖਜ਼ਾਨੇ ਵਿਚੋਂ ਜੀ ਭਰ ਭਰ ਕੇ ਛਾਂਦੇ ਦਿੱਤੇ। ਅਜ ਇਹਨਾਂ ਦੇ ਗਾਇਣ ਵਿਚ ਰਾਜਨ-ਸਾਜਨ ਦੀ ਸ਼ੈਲੀ ਦੀ ਝਲਕ ਵੀ ਹੈ ਅਤੇ ਗੁਰਮਤ ਸੰਗੀਤ ਦੀਆਂ ਪੁਰਾਤਨ ਰੀਤਾਂ ਦੀ ਖੁਸ਼ਬੋ ਵੀ ਹੈ।

ਸਾਜ਼ ਸੁਰ ਕਰਕੇ ਮੋਹਨ ਸਿੰਘ ਨੇ ਦੱਸਿਆ ਕਿ ਉਹ ਰਾਗ 'ਗਾਵਤੀ ' ਗਾ ਰਹੇ ਹਨ। ਬੰਦਿਸ਼ ਦੇ ਬੋਲ ਹਨ 'ਪਰਮ ਸੁਖ ਅਨੰਦ ਭਇਓ ਰੀ'। ਇਹ ਬੰਦਿਸ਼ ਭਗਵਾਨ ਕ੍ਰਿਸ਼ਨ ਦੇ ਜਨਮ ਨਾਲ ਸੰਬੰਧਿਤ ਹੈ। ਅਜ ਅਸੀਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਦਿਵਸ ਮਨਾ ਰਹੇ ਹਾਂ। ਇਸ ਵਾਸਤੇ ਇਹ ਬੰਦਿਸ਼ ਗਾ ਰਹੇ ਹਾਂ।

ਮੋਹਨ ਸਿੰਘ ਸੁਖਦੇਵ ਸਿੰਘ ਨੇ ਗੁਰੂ ਜਨਾਂ ਅਤੇ ਗੁਣੀ ਜਨਾਂ ਤੋਂ ਆਗਿਆ ਲੈ ਕੇ ਆਲਾਪ ਲਿਆ ਤਾਂ ਵਾਹਵਾ ਸ਼ੁਰੂ ਹੋ ਗਈ। ਵਿਲੰਬਿਤ ਗਤ ਸ਼ੁਰੂ ਹੋਈ ਪੰਡਿਤ ਰਮਾ ਕਾਂਤ ਜੀ ਤਬਲੇ ਤੇ ਭਰਵਾਂ ਸਹਿਯੋਗ ਦੇ ਰਹੇ ਸਨ। ਦੋਹਾਂ ਕਲਾਕਾਰਾਂ ਨੇ ਅਦਭੁਤ ਸਮਾਂ ਪੈਦਾ ਕਰ ਦਿੱਤਾ। ਵਾਰੋਵਾਰੀ ਗਾ ਕੇ ਰਾਗ ਦੀ ਕਲਾਮਈ ਬੜ੍ਹਤ ਕਰਦਿਆਂ ਸਥਾਈ ਅੰਤਰਾ ਅਤੇ ਤਾਨਾਂ ਪਲਟਿਆਂ ਦੀ ਝੜੀ ਲਾ ਦਿੱਤੀ। ਪਤਾ ਹੀ ਨਾ ਲੱਗਾ ਕਦੋਂ ਸਮਾਂ ਬੀਤ ਗਿਆ। ਅੰਤ ਉੱਤੇ ਉਹਨਾਂ ਸਤਿਗੁਰੂ ਜੀ ਤੋਂ ਪ੍ਰਾਪਤ ਇਕ ਪੁਰਾਣੀ ਬੰਦਸ਼ ਦੇਸ ਵਿਚ ਗਾਈ—"ਹੇ ਮਾ ਗਰਜ ਗਰਜ ਬਰਸ ਰਹੀਆਂ ਬੂੰਦਰੀਆਂ।" ਸਫਿਆਂ ਦੇ ਸਫੇ ਪ੍ਰੋਗਰਾਮ ਬਾਰੇ ਲਿਖੇ ਜਾ ਸਕਦੇ ਹਨ। ਮੁਕਦੀ ਗੱਲ ਮੋਹਨ ਸਿੰਘ ਸੁਖਦੇਵ ਸਿੰਘ ਦਾ ਗਾਇਣ ਦਿਲਾਂ ਤੇ ਡੂੰਘੀ ਛਾਪ ਛੱਡ ਗਿਆ ਜਿਸਦੀ ਆਵਾਜ਼ ਅਜੇ ਵੀ ਕੰਨਾਂ ਵਿਚ ਗੂੰਜ ਰਹੀ ਹੈ।

ਅੰਤ ਉੱਤੇ ਡਾ. ਵਰਿੰਦਰ ਕੁਮਾਰ ਹੋਰਾਂ ਦੀ ਸਿਤਾਰ ਦੀਆਂ ਤਾਰਾਂ ਤੇ ਤਰਬਾਂ ਗੂੰਜੀਆਂ। ਉਸਤਾਦ ਵਲਾਇਤ ਖਾਂ ਸਾਹਿਬ ਦੇ ਸ਼ਾਗਿਰਦ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਸੰਗੀਤ ਵਿਭਾਗ ਦੇ ਮੁਖੀ ਡਾ. ਵਰਿੰਦਰ ਕੁਮਾਰ ਲੰਮੇ ਸਮੇਂ ਤੋਂ ਸਤਿਗੁਰੂ ਜੀ ਦੇ ਸੰਗੀਤ ਅਭਿਆਨ ਨਾਲ ਜੁੜੇ ਹੋਏ ਉਹਨਾਂ ਦੀ ਵਿਸ਼ੇਸ਼ ਕਿਰਪਾ ਦੇ ਪਾਤਰ ਹਨ। ਉਹਨਾਂ ਦੇ ਸਿਤਾਰ ਵਾਦਨ ਵਿਚ ਇਕ ਵਿਸ਼ੇਸ਼ ਮਿਠਾਸ ਵਾਲਾ ਆਕਰਸ਼ਣ ਹੈ। ਉਹਨਾਂ ਨੇ ਰਾਗ ਪੂਰੀਆ ਧਨਾਸਰੀ ਵਜਾਇਆ। ਤਬਲੇ ਤੇ ਸੰਗਤ ਜੱਬਲਪੁਰ ਦੇ (ਅੱਜ ਕਲ੍ਹ ਸ੍ਰੀ ਭੈਣੀ ਸਾਹਿਬ ਨਿਵਾਸੀ) ਸ੍ਰੀ ਰਾਜੇਸ਼ ਮਾਲਵੀਆ ਨੇ ਕੀਤੀ। ਮਾਲਵੀਆ ਜੀ ਉਸਤਾਦ ਅੱਲਾ ਰੱਖਾ ਖਾਂ ਸਾਹਿਬ ਦੇ ਸ਼ਾਗਿਰਦ ਹਨ ਅਤੇ ਅਸਰ ਭਰਪੂਰ ਅਨੰਦਮਈ ਤਬਲਾ ਵਾਦਨ ਵਾਸਤੇ ਪ੍ਰਸਿੱਧ ਹਨ। ਸਿਤਾਰ ਦੀਆਂ ਤਾਰਾਂ ਅਤੇ ਤਬਲੇ ਦੀਆਂ ਟੁਣਕਾਰਾਂ ਇਕ ਸੁਰ ਇਕ ਤਾਲ ਇਕ ਰੂਪ ਹੋ ਵੱਜੀਆਂ। ਵਰਿੰਦਰ ਜੀ ਨੇ ਖੂਬ ਰੂਹਦਾਰੀ ਨਾਲ ਵਜਾਇਆ। ਆਲਾਪ ਜੋੜ ਗਤਾਂ ਅਤੇ ਤਾਨਾਂ ਬਾਦ ਝਾਲਾ ਮਨਾਂ 'ਚ ਸਦੀਵੀ ਥਿਰਕਣ ਪੈਦਾ ਕਰ ਗਿਆ ਸੀ। ਵਰਿੰਦਰ ਜੀ ਦੇ ਸਿਤਾਰ ਵਾਦਨ ਦੀ ਅਤਿ ਤੀਬਰ ਗਤੀ ਦੀ ਲੈਅ ਦੀ ਸਿਖਰ ਸਾਰੇ ਪ੍ਰੋਗਰਾਮ ਦੀ ਸਿਖਰ ਹੋ ਨਿਬੜੀ।

ਅੰਤ ਤੇ ਆਏ ਹੋਏ ਕਲਾਕਾਰਾਂ ਦਾ ਅਤੇ ਪ੍ਰਤਿਸ਼ਠਤ ਸਜਨਾਂ ਦਾ ਹਲੀਮੀ ਪੂਰਬਕ ਮਾਨ ਸਨਮਾਨ ਕੀਤਾ ਗਿਆ। ਕਨੇਡਾ ਤੋਂ ਵਰਾਸਤ ਫਾਊਂਡੇਸ਼ਨ ਦੇ ਪ੍ਰਧਾਨ ਸ. ਭੁਪਿੰਦਰ ਸਿੰਘ ਮਲੀ, ਉਚੇਚੇ ਤੌਰ ਤੇ ਪੁੱਜੇ ਹੋਏ ਸਨ। ਬਾਬਾ ਹਰਿਵਲਭ ਸੰਗੀਤ ਮਹਾਂ ਸਭਾ ਦੇ ਡਾਇਰੈਕਟਰ ਸ.ਸ.ਸ. ਅਜੀਮਲ ਸਾਹਿਬ ਅਤੇ ਅਗਜ਼ੇਕਟਿਵ ਮੈਂਬਰ ਸ੍ਰੀ ਅਰੁਣ ਕਪੂਰ ਅਤੇ ਡਾ. ਜੁਗਿੰਦਰ ਸਿੰਘ ਬਾਵਰਾ ਨੇ ਸਾਰਾ ਪ੍ਰੋਗਰਾਮ ਸੁਣਿਆ ਅਤੇ ਮੁਕਤ ਕੰਠ ਨਾਲ ਸਲਾਹਿਆ। ਸ. ਸਤਬੀਰ ਸਿੰਘ ਸ. ਗੁਰਬਖਸ਼ ਸਿੰਘ ਬੰਨੋਆਣਾ, ਸ. ਗੁਰਦਿਆਲ ਸਿੰਘ ਸਿਤਾਰਾਂ ਵਾਲੇ, ਗੁਰਦਿਆਲ ਸਿੰਘ ਸਿਤਾਰ ਵਾਦਕ ਸ੍ਰੀ ਭੈਣੀ ਸਾਹਿਬ, ਡਾ. ਜੀਤ ਸਿੰਘ ਭੈਣੀ ਸਾਹਿਬ, ਅੰਮ੍ਰਿਤਪਾਲ ਸਿੰਘ ਫਲੋਰਾ ਇੰਗਲੈਂਡ, ਸੂਬਾ ਜੁਗਿੰਦਰ ਸਿੰਘ ਅਤੇ ਬੇਅੰਤ ਸੰਗਤ ਜਲੰਧਰ ਲੁਧਿਆਣੇ ਤੋਂ ਆਈ ਸੀ। ਹਾਲ ਲਬਾਲਬ ਭਰਿਆ ਰਿਹਾ। ਪੰਜਾਬ ਦੇ ਪ੍ਰਸਿੱਧ ਸੰਗੀਤ ਗੁਰੂ ਪ੍ਰੋ. ਲਛਮਣ ਸਿੰਘ ਸੀਨ ਹੋਰਾਂ ਮੁਕਤ ਕੰਠ ਨਾਲ ਸਾਰੇ ਪ੍ਰੋਗਰਾਮ ਦੀ ਪ੍ਰਸੰਸਾ ਵੀ ਕੀਤੀ ਅਤੇ ਕਲਾਕਾਰਾਂ ਨੂੰ ਸਨਮਾਨਿਤ ਕਰਨ ਦੀ ਰਸਮ ਵੀ ਨਿਭਾਈ। ਉਪਰੰਤ ਗੁਰੂ ਕਾ ਲੰਗਰ ਅਤੁੱਟ ਵਰਤਿਆ। ਇਸ ਤੋਂ ਪਹਿਲਾਂ, ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸੰਗੀਤ ਕੇਂਦਰ ਦੇ ਪੁਰਾਣੇ ਵਿਦਿਆਰਥੀ ਸੰਤ ਬਲਬੀਰ ਸਿੰਘ ਜੀ ਨੇ ਪ੍ਰੇਮ ਸਹਿਤ ਕੀਤਾ। ਲੰਗਰ ਦੀ ਸੇਵਾ ਸ. ਬਲਵਿੰਦਰ ਸਿੰਘ ਅਤੇ ਸ. ਮੋਹਨ ਸਿੰਘ ਮਨਰਾਜ ਸਿੰਘ ਪਰਿਵਾਰ ਨੇ ਕੀਤੀ। ਬਿਜਲੀ ਸਜਾਵਟ ਸ. ਹਰਚਰਨ ਸਿੰਘ ਮਠਾੜੂ ਪਰਿਵਾਰ ਵਲੋਂ ਸੀ। ਡਾਕਟਰ ਅਜਮੇਰ ਸਿੰਘ, ਸ. ਅਮਰੀਕ ਸਿੰਘ ਸ਼ੰਕਰ ਗਾਰਡਨ, ਸ. ਅਮਰਜੀਤ ਸਿੰਘ ਆਗਿਆ ਸਿੰਘ ਸ. ਗੁਰਦਿਆਲ ਸਿੰਘ ਹੋਰਾਂ ਵਿਸ਼ੇਸ਼ ਯੋਗਦਾਨ ਪਾਇਆ। ਸਮੁੱਚੀ ਨਾਮਧਾਰੀ ਸੰਗਤ ਨੇ ਵੱਧ ਚੜ੍ਹ ਕੇ ਹਿਸਾ ਲਿਆ।

*—ਜਗਦੀਸ਼ ਸਿੰਘ*

## ਵਿਗਿਆਨ ਦਾ ਪ੍ਰਚਾਰ ਮਾਤ ਭਾਸ਼ਾ ਵਿਚ ਕੀਤਾ ਜਾਵੇ—ਡਾ. ਚੌਬੇ

ਜਲੰਧਰ—"ਆਮ ਲੋਕਾਂ ਦੀ ਭਾਸ਼ਾ ਅਤੇ ਮਾਤ ਭਾਸ਼ਾ ਵਿਚ ਵਿਗਿਆਨ ਦਾ ਪ੍ਰਚਾਰ ਕਰਨਾ ਹੀ ਇੰਡੀਅਨ ਅਕਾਦਮੀ ਆਫ ਸੋਸ਼ਲ ਸਾਇੰਸਿਜ਼, ਅਲਾਹਾਬਾਦ ਦਾ ਮੁੱਖ ਉਦੇਸ਼ ਹੈ।" ਇਹ ਸ਼ਬਦ ਦੇਸ਼ ਭਗਤ ਯਾਦਗਾਰ ਹਾਲ ਵਿਚ ਪੰਜਾਬ ਅਕਾਦਮੀ ਆਫ ਸੋਸ਼ਲ ਸਾਇੰਸਿਜ਼ ਲਿਟਰੇਚਰ ਐਂਡ ਕਲਚਰ ਅਤੇ ਪੰਜਾਬੀ ਭਾਸ਼ਾ ਅਕਾਦਮੀ ਵੱਲੋਂ ਕਰਵਾਈ ਗਈ ਵਿਚਾਰ ਗੋਸ਼ਟੀ ਦੇ ਉਦਘਾਟਨ ਸਮੇਂ ਅਕਾਦਮੀ ਦੇ ਜਨਰਲ ਸਕੱਤਰ ਡਾ. ਐਨ.ਪੀ. ਚੌਬੇ ਨੇ ਕਹੇ। ਉਨ੍ਹਾਂ ਨੇ ਇਸ ਗੱਲ 'ਤੇ ਚਿੰਤਾ ਪ੍ਰਗਟ ਕੀਤੀ ਕਿ ਅਕਾਦਮੀ ਦੇ ਸਾਰੇ ਯਤਨਾਂ ਦੇ ਬਾਵਜੂਦ ਅਜੇ ਵੀ ਵਿਗਿਆਨ ਦੇ ਖੇਤਰ ਵਿਚ ਵਧੇਰੇ ਕਾਰਜ ਅੰਗਰੇਜ਼ੀ ਅਤੇ ਹਿੰਦੀ ਭਾਸ਼ਾ ਵਿਚ ਕੀਤਾ ਜਾ ਰਿਹਾ ਹੈ।

ਵਿਚਾਰ ਗੋਸ਼ਟੀ ਦੇ ਸੰਚਾਲਕ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸਾਬਕਾ ਪ੍ਰੋ-ਉਪ ਕੁਲਪਤੀ ਡਾ. ਪ੍ਰਿਥੀਪਾਲ ਸਿੰਘ ਕਪੂਰ ਨੇ ਵਿਚਾਰ ਚਰਚਾ ਦਾ ਆਰੰਭ ਕਰਦੇ ਹੋਏ ਕਿਹਾ ਕਿ 'ਸੱਤਾ, ਹਿੰਸਾ ਅਤੇ ਸਮਾਜ' ਵਰਗੇ ਵਿਸ਼ੇ 'ਤੇ ਚਰਚਾ ਕਰਨੀ ਬਹੁਤ ਹੀ ਪ੍ਰਸੰਗਿਕ ਹੈ ਕਿਉਂਕਿ ਅੱਜ ਸੱਤਾ ਅਤੇ ਹਿੰਸਾ ਦਾ ਗਠਜੋੜ ਬਣ ਚੁੱਕਾ ਹੈ ਜੋ ਕਿ ਲੋਕਤੰਤਰ ਲਈ ਖਤਰਨਾਕ ਹੈ। 'ਪੰਜਾਬੀ ਟ੍ਰਿਬਿਊਨ' ਦੇ ਸੰਪਾਦਕ ਸ੍ਰੀ ਹਰਭਜਨ ਹਲਵਾਰਵੀ ਨੇ ਕਿਹਾ ਕਿ ਦੇਸ਼ ਵਿਚ ਜੋ ਜਮਾਤੀ, ਜਾਤੀ ਅਤੇ ਫਿਰਕੂ ਤਣਾਅ ਹੈ, ਇਸ ਹਿੰਸਾ ਦਾ ਮੂਲ ਕਾਰਨ ਹੈ। ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੇ ਡਾ. ਰੌਣਕੀ ਰਾਮ ਨੇ ਹਿੰਸਾ ਨੂੰ ਵੱਖ-ਵੱਖ ਦ੍ਰਿਸ਼ਟੀਕੋਣ ਤੋਂ ਪ੍ਰੀਭਾਸ਼ਿਤ ਕੀਤਾ। ਪੰਜਾਬੀ ਲੇਖਕ ਪ੍ਰੀਤਮ ਸਿੰਘ ਸਾਬਕਾ ਆਈ. ਏ. ਐਸ. ਨੇ ਸਮਾਜਿਕ ਨਾ-ਬਰਾਬਰੀ ਨੂੰ ਹਿੰਸਾ ਦਾ ਕਾਰਨ ਦੱਸਿਆ। ਪੰਜਾਬ ਜਾਗ੍ਰਿਤੀ ਮੰਚ ਦੇ ਪ੍ਰਧਾਨ ਤੇ ਪੰਜਾਬੀ ਲੇਖਕ ਪ੍ਰੋ: ਪਿਆਰਾ ਸਿੰਘ ਭੋਗਲ ਨੇ ਕਿਹਾ ਕਿ ਵਰਤਮਾਨ ਸਥਿਤੀ ਇਸ ਹੱਦ ਤੱਕ ਨਿਰਾਸ਼ਾਜਨਕ ਹੋ ਗਈ ਹੈ ਕਿ ਆਮ ਲੋਕ ਵੀ ਹੁਣ ਇਹ ਕਹਿਣ ਲੱਗ ਪਏ ਹਨ ਕਿ ਮੁੱਖ ਮੰਤਰੀ/ਮੰਤਰੀ ਲੋਕਾਂ ਨੂੰ ਲੁੱਟਣ ਲਈ ਹੀ ਗੱਦੀ 'ਤੇ ਬੈਠਦੇ ਹਨ। ਉਨ੍ਹਾਂ ਨੇ ਆਸ਼ਾਵਾਦੀ ਨਜ਼ਰੀਆ ਪੇਸ਼ ਕਰਦੇ ਹੋਏ ਕਿਹਾ ਕਿ ਪਹਿਲਾਂ ਲੋਕਾਂ ਵਿਚ ਨਰੋਈ ਸੋਚ ਪੈਦਾ ਕੀਤੀ ਜਾਵੇ, ਫਿਰ ਸੰਗਠਨ ਬਣਾਏ ਜਾਣ ਤੇ ਫਿਰ ਸੰਘਰਸ਼ ਕੀਤਾ ਜਾਵੇ, ਸਥਿਤੀ 'ਚੋਂ ਨਿਕਲਣ ਦਾ ਏਹੀ ਰਾਹ ਹੈ। ਚੰਡੀਗੜ੍ਹ ਤੋਂ ਆਏ ਪ੍ਰੋ: ਹਰਕ੍ਰਿਸ਼ਨ ਸਿੰਘ ਮਹਿਤਾ ਦਾ ਕਹਿਣਾ ਸੀ ਕਿ ਭਾਈਚਾਰਾ, ਬਰਾਬਰੀ ਅਤੇ ਆਜ਼ਾਦੀ ਹੀ ਸ਼ਾਂਤੀਪੂਰਨ ਸਮਾਜ ਦੀ ਜਾਮਨੀ ਦੇ ਸਕਦੇ ਹਨ। ਪੰਜਾਬੀ ਯੂਨੀਵਰਸਿਟੀ ਦੇ ਸਾਬਕਾ ਰਜਿਸਟਰਾਰ ਪ੍ਰੋ: ਮੋਹਨ ਸਿੰਘ ਜੌਹਲ, ਅਵਤਾਰ ਸਿੰਘ ਉੱਪਲ, ਡਾ. ਨਾਜਰ ਸਿੰਘ, ਡਾ. ਐਨ. ਕੇ. ਡੋਗਰਾ, ਪ੍ਰੋ: ਸੁਰੇਸ਼ ਕੁਮਾਰੀ, ਡਾ. ਚਮਨ ਲਾਲ, ਡਾ. ਅਮਰਜੀਤ ਸਿੰਘ ਢਿੱਲੋਂ ਅਤੇ ਕ੍ਰਿਸ਼ਨ ਲਾਲ ਪਰਵਾਨਾ ਨੇ ਵੀ ਵਿਚਾਰ ਪੇਸ਼ ਕੀਤੇ।

ਵਿਚਾਰ ਗੋਸ਼ਟੀ ਵਿਚ ਪੁੱਜਣ ਵਾਲਿਆਂ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਉਪ-ਕੁਲਪਤੀ ਡਾ: ਐਸ. ਪੀ. ਸਿੰਘ, ਡਾ. ਜੋਗਿੰਦਰ ਸਿੰਘ ਕੈਰੋਂ, ਪ੍ਰੋ. ਕਮਲੇਸ਼ ਦੁੱਗਲ, ਡਾ. ਡੀ. ਬੀ. ਰਾਏ, ਪ੍ਰੋ. ਮਾਨ ਸਿੰਘ ਢੀਂਡਸਾ, ਪ੍ਰੋ. ਐੱਮ. ਐਸ. ਮਣਕੂ, ਪ੍ਰੋ. ਗੁਪਾਲ ਸਿੰਘ ਚਮਨ ਬੁੱਟਰ, ਪ੍ਰੋ. ਵੇਦ ਅਗਨੀਹੋਤਰੀ, ਪ੍ਰੋ. ਟੀ. ਡੀ. ਜੋਸ਼ੀ, ਪ੍ਰੋ. ਦਰਸ਼ਨ ਗਿੱਲ, ਕ੍ਰਿਪਾਲ ਸਿੰਘ ਦਰਦੀ, ਡਾ. ਰਜਨੀਸ਼ ਬਹਾਦਰ ਸਿੰਘ, ਜਗਦੀਸ਼ ਸਿੰਘ ਵਰਿਆਮ, ਚਮਨ ਲਾਲ ਲੱਕੀ, ਕਹਾਣੀਕਾਰ ਲਾਲ ਸਿੰਘ ਪ੍ਰੋ. ਗੁਰਲਾਲ ਸਿੰਘ, ਡਾ. ਬਲਦੇਵ ਸਿੰਘ ਚੀਮਾ, ਡਾ. ਗੁਰਦੀਪ ਕੌਰ, ਡਾ. ਸੁਰਜੀਤ ਕੌਰ ਚਿੱਤਰਕਾਰ, ਪ੍ਰੋ. ਏ. ਕੇ. ਤਿਵਾੜੀ, ਪ੍ਰੋ. ਸੁਖਵਿੰਦਰ ਸਿੰਘ ਸੰਘਾ, ਡਾ. ਜਸਵਿੰਦਰ ਸਿੰਘ ਟਾਂਡਾ, ਪ੍ਰੋ. ਬਲਵੰਤ ਸਿੰਘ, ਪ੍ਰੋ. ਹਰਜਿੰਦਰ ਸਿੰਘ ਰੰਧਾਵਾ, ਪ੍ਰੋ. ਸਿਮਰਜੀਤ ਸਿੰਘ ਸਿੱਧੂ, ਪ੍ਰੋ. ਸੁਰਿੰਦਰ ਕੌਰ, ਐਚ. ਐਸ. ਮਿਨਹਾਸ ਅਤੇ ਅਧਿਆਪਕ ਆਗੂ ਬਲਕਾਰ ਸਿੰਘ ਨਕੋਦਰ ਸ਼ਾਮਿਲ ਸਨ। ਆਉਣ ਵਾਲੇ ਸਭਨਾਂ ਦਾ ਸੁਆਗਤ ਡਾ. ਜੋਗਿੰਦਰ ਸਿੰਘ ਪੁਆਰ ਨੇ ਕੀਤਾ ਜਦੋਂਕਿ ਧੰਨਵਾਦੀ ਸ਼ਬਦ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਾਬਕਾ ਰਜਿਸਟਰਾਰ ਡਾ. ਰਣਬੀਰ ਸਿੰਘ ਨੇ ਕਹੇ। ਵਿਚਾਰ ਗੋਸ਼ਟੀ ਦਾ ਨਿਵੇਕਲੇ ਢੰਗ ਨਾਲ ਆਗਾਜ਼ ਪੰਜਾਬੀ ਦੇ ਸ਼੍ਰੋਮਣੀ ਕਹਾਣੀਕਾਰ ਡਾ. ਵਰਿਆਮ ਸਿੰਘ ਸੰਧੂ ਨੇ ਕੀਤਾ।

## ਸੰਤ ਸੁਲੱਖਣ ਸਿੰਘ ਭੱਟੀ ਦੀ ਜੀਵਨ ਸਾਥਣ ਦਾ ਅਕਾਲ ਚਲਾਣਾ

ਦਿੱਲੀ—ਸੰਤ ਸੁਲਖਣ ਸਿੰਘ ਭੱਟੀ (ਠੇਕੇਦਾਰ) ਦੀ ਸੁਪਤਨੀ ਬੀਬੀ ਦਲਜੀਤ ਕੌਰ ੩ ਨਵੰਬਰ ਨੂੰ ਦਿੱਲੀ ਵਿੱਚ ਆਪਣੀ ਜੀਵਨ ਯਾਤਰਾ ਪੂਰੀ ਕਰ ਗਏ। ਉਹ ੫੩ ਕੁ ਸਾਲਾਂ ਦੇ ਸਨ। ਉਹ ਕੁਝ ਸਮੇਂ ਤੋਂ ਦਿੱਲੀ ਦੇ ਕੈਂਸਰ ਹਸਪਤਾਲ ਵਿੱਚ ਇਲਾਜ ਕਰਵਾ ਰਹੇ ਸਨ। ਭਾਵੇਂ ਡਾਕਟਰਾਂ ਨੇ ਉਪਰੇਸ਼ਨ ਵੀ ਕੀਤਾ ਪਰ ਭਾਣਾ ਵਰਤ ਗਿਆ।

ਪਰਵਾਰ ਨੂੰ ਭਾਣਾ ਮੰਨਣ ਦਾ ਬਲ ਬਖ਼ਸ਼ਣ ਲਈ, ਭੋਗ ਤੋਂ ਪਹਿਲਾਂ, ਰੋਜ਼ਾਨਾਂ ਜਥੇਦਾਰ ਸੇਵਾ ਸਿੰਘ ਜੀ ਕਥਾ ਕਰਦੇ ਰਹੇ ਤੇ ਸਿਮਰਨ ਕਰਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਨ ਲਈ ਅਰਦਾਸ ਕੀਤੀ ਜਾਂਦੀ ਰਹੀ।

ਬੀਬੀ ਦਲਜੀਤ ਕੌਰ ਦਾ ਭੋਗ ੧੧ ਨਵੰਬਰ ੨੦੦੨



ਸੋਮਵਾਰ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਿੱਲੀ ਵਿੱਚ ਪਾਇਆ ਗਿਆ। ਭੋਗ ਤੋਂ ਪਹਿਲਾਂ ਸੰਤ ਅਵਤਾਰ ਸਿੰਘ ਹਿਸਾਰ ਵਾਲਿਆਂ, ਮਨਜੀਤ ਸਿੰਘ ਰਾਗੀ, ਮਹੰਤ ਸੰਤੋਖ ਸਿੰਘ ਦਿੱਲੀ ਤੇ ਜਥੇਦਾਰ ਸੇਵਾ ਸਿੰਘ ਨੇ ਸੰਸਾਰ ਦੀ ਨਾਸ਼ਮਾਨਤਾ ਦੱਸਣ ਤੇ ਆਪਣੀ ਸੰਸਾਰ ਯਾਤਰਾ ਸਫਲ ਕਰਨ ਲਈ ਨਾਮ ਜਪਣ ਦੀ ਪ੍ਰੇਰਣਾ ਦੇਣ ਲਈ ਦਿਵਾਨ ਲਾਏ।

ਠੇਕੇਦਾਰ ਜੀ ਦੇ ਅਸਰ ਰਸੂਖ਼ ਤੇ ਵੱਡੇ ਪਰਵਾਰ ਕਾਰਨ ਭੋਗ ਸਮੇਂ ਸਾਧ ਸੰਗਤ ਦਾ ਭਾਰੀ ਇਕੱਠ ਸੀ। ਠੇਕੇਦਾਰ ਸੁਲੱਖਣ ਸਿੰਘ ਦਾ ਪਿਛੋਕੜ ਪੰਨਵਾਂ ਵਾਲੇ ਸ਼ਹੀਦ ਪਰਵਾਰ ਦਾ ਹੈ। ਇਹਨਾਂ ਦੇ ਵਡੇਰੇ ਬਾਬਾ ਲਹਿਣਾ ਸਿੰਘ ੧੮੭੧ ਈ. ਵਿੱਚ ਗਊ ਗ਼ਰੀਬ ਦੀ ਰੱਖਿਆ, ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਤੇ ਦੇਸ਼ ਦੀ ਆਜ਼ਾਦੀ ਲਈ ਅੰਮ੍ਰਿਤਸਰ ਵਿਖੇ ਸ਼ਹੀਦ ਹੋਏ। ਇਹਨਾਂ ਦਾ ਪਰਵਾਰ ਦੇਸ਼ ਦੀ ਵੰਡ ਬਾਅਦ ਹਿਸਾਰ ਆ ਟਿਕਿਆ। ਇਥੇ ਠੇਕੇਦਾਰ ਜੀ ਦੇ ਪਿਤਾ ਸੰਤ ਮਾਨ ਸਿੰਘ ਕਿਰਤ ਕਰਦੇ ਹੋਏ ਆਪਣੇ ਪਰਵਾਰ ਨੂੰ ਨਾਮ ਜਪਣ ਤੇ ਸ੍ਰੀ ਸਤਿਗੁਰੂ ਦੇ ਚਰਨਾਂ ਤੇ ਭਰੋਸਾ ਕਰਨ ਲਈ ਪ੍ਰੇਰਨਾ ਦਿੰਦੇ ਰਹੇ। ਫਿਰ ਇਹ ਪਰਵਾਰ ਦਿੱਲੀ ਆ ਵੱਸਿਆ। ਬੀਬੀ ਦਲਜੀਤ ਕੌਰ ਇਸ ਪਰਵਾਰ ਦੀ ਨੂੰਹ ਸੀ। ਉਹਨਾਂ ਦੀਆਂ ਚਾਰ ਪੁੱਤਰੀਆਂ ਤੇ ਦੋ ਲੜਕੇ ਸਨ।

ਠੇਕੇਦਾਰ ਸੁਲਖਣ ਸਿੰਘ ਭੱਟੀ ਨੇ ਆਈ ਸੰਗਤ ਦਾ ਧੰਨਵਾਦ ਹੱਥ ਬੰਨ੍ਹ ਕੇ ਕੀਤਾ।

## ਇਕ ਜੋਤ ਦੇ ਦਰਸ਼ਨ !

ਹੈਦਰਾਬਾਦ—ਦੱਖਣ ਭਾਰਤ ਵਿਚ ਇਕ ਫਿਰਕਾ ਹੈ, ਜਿਹੜਾ ਦਸੰਬਰ-ਜਨਵਰੀ ਵਿਚ ਕਾਲੇ ਕੱਪੜੇ ਪਾਉਂਦਾ ਹੈ। ਪਿੰਡਿਓਂ ਨੰਗਾ ਰਹਿੰਦਾ ਹੈ। ਚਟਾਈ ਵਿਛਾ ਕੇ ਭੁੰਜੇ ਸੌਂਦਾ ਹੈ। ਆਪਣੇ ਹੱਥੀਂ ਰੋਟੀ ਪਕਾ ਕੇ ਖਾਂਦਾ ਹੈ ਅਤੇ ਆਪਣੇ ਘਰ ਨਾਲ ਕੋਈ ਸਬੰਧ ਨਹੀਂ ਰੱਖਦਾ। ਤਿੰਨ ਵੇਲੇ ਇਸ਼ਨਾਨ ਕਰਕੇ ੨ ਘੰਟੇ ਪੂਜਾ ਕਰਦਾ ਹੈ। ਇਹ ਫਿਰਕਾ ਕਾਲੇ ਕੱਪੜੇ ਪਹਿਨਣ ਕਰਕੇ ਸੈਂਕੜਿਆਂ ਲੋਕਾਂ ਵਿਚ ਵੀ ਪਛਾਣਿਆ ਜਾਂਦਾ ਹੈ।

ਇਸ ਫਿਰਕੇ ਦੇ ਲੋਕ ਇਕ ਦੂਜੇ ਨੂੰ ਸਵਾਮੀ ਆਖਦੇ ਹਨ। ਇਹ ਲੋਕ ਮਰਿਆਦਾ ਦੇ ਬੜੇ ਪੱਕੇ ਹਨ। ਦੱਖਣ ਵਿਚ ਹੀ ਇਹਨਾਂ ਦਾ ਇਕ ਮੰਦਿਰ ਹੈ, ਜਿਸਨੂੰ (Sabar Malac Aiypa Tempal) ਕਹਿੰਦੇ ਹਨ। ਇਹ ਮੰਦਿਰ ਬਹੁਤ ਉੱਚੀਆਂ ਪਹਾੜੀਆਂ ਵਿਚ ਹੈ। ਇਥੇ ਹਰ ਸਾਲ ੧੪ ਜਨਵਰੀ ਨੂੰ ਇਕ ਜੋਤ ਇਕ ਮਿੰਟ ਲਈ ਪਹਾੜਾਂ ਵੱਲ ਆਉਂਦੀ ਹੈ ਅਤੇ ਉਸ ਜੋਤ ਦਾ ਦਰਸ਼ਨ ਕਰਨ ਲੱਖਾਂ ਆਦਮੀ ਇਸ ਮੰਦਿਰ ਵੱਲ ਜਾਂਦੇ ਹਨ ਅਤੇ ਉਸ ਜੋਤ ਦੇ ਦਰਸ਼ਨ ਕਰਦੇ ਹਨ। ਇਸ ਮੌਕੇ ਤੇ ਰੇਲਵੇ ਵਲੋਂ ਸਪੈਸ਼ਲ ਰੇਲ ਗੱਡੀਆਂ ਵੀ ਚਲਾਈਆਂ ਜਾਂਦੀਆਂ ਹਨ।

*—ਮਹਿੰਦਰ ਸਿੰਘ*

*ਗਗਨ ਮਹਿਲ ਕਲੋਨੀ, ਹੈਦਰਾਬਾਦ*

## ਲੈਸਟਰ (ਯੂ.ਕੇ.) ਵਿਚ ਜੱਪ ਪ੍ਰਯੋਗ ਸਮਾਗਮ

ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ਲੈਸਟਰ ਦੀ ਨਾਮਧਾਰੀ ਸੰਗਤ ਤੇ ਕੁਝ ਗੈਰ ਨਾਮਧਾਰੀ ਪਰਿਵਾਰਾਂ ਨੇ ਮਿਲਕੇ ਸਲਾਨਾ ਜੱਪ ਪ੍ਰਯੋਗ ਵਿਚ ੧੬ ਸਤੰਬਰ ਤੋਂ ੨੦ ਅਕਤੂਬਰ ਤੱਕ ਵਧ ਚੜ੍ਹ ਕੇ ਬੜੇ ਉਤਸ਼ਾਹ ਨਾਲ ਹਿੱਸਾ ਲਿਆ। ਲੈਸਟਰ ਦੀ ਨਾਮਧਾਰੀ ਸੰਗਤ ਪਾਸ ਅਜੇ ਕੋਈ ਆਪਣੀ ਧਰਮਸ਼ਾਲਾ ਜਾਂ ਗੁਰਦਵਾਰਾ ਨਹੀਂ ਹੈ ; ਇਸ ਲਈ ਜਦੋਂ ਵੀ ਨਾਮ ਸਿਮਰਨ ਦਾ ਪ੍ਰੋਗਰਾਮ ਹੁੰਦਾ ਹੈ ਪਰਿਵਾਰ ਵਾਰੀ ਵਾਰੀ ਆਪਣੇ ਘਰ ਵਿਚ ਕਰਾਂਦੇ ਹਨ। ਸਾਲਾਨਾ ਜੱਪ ਪ੍ਰਯੋਗ ਸਮੇਂ ਜੋ ੪ ਤੋਂ ੫ ਹਫਤੇ ਤੱਕ ਹੁੰਦਾ ਹੈ, ਜਾਂ ਕਿਸੇ ਫੈਕਟਰੀ ਵਿਚ ਜਾਂ ਮੰਦਰ ਵਿਚ ਕਮਰਾ ਕਿਰਾਏ ਤੇ ਲੈ ਕੇ ਕਰਨਾ ਪੈਂਦਾ ਹੈ।

ਇਸ ਸਾਲ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਸੰਤ ਰਣਜੀਤ ਸਿੰਘ ਫਲੋਰਾ ਤੇ ਪਰਿਵਾਰ ਨੇ ਉੱਦਮ ਕਰਕੇ ਆਪਣੇ ਘਰ ਨੂੰ ਬੜੇ ਸੁਚੱਜੇ ਢੰਗ ਨਾਲ ਤਿਆਰ ਕਰਕੇ ਸਾਰੇ ਘਰ ਨੂੰ ਇਕ ਹਰਿਮੰਦਰ ਵਿਚ ਬਦਲ ਦਿੱਤਾ ਤੇ ਜੱਪ ਪ੍ਰਯੋਗ ਦਾ ਸਾਰਾ ਪ੍ਰੋਗਰਾਮ ਏਥੇ ਹੀ ਕੀਤਾ ਗਿਆ। ਇਸ ਜੱਪ ਪ੍ਰਯੋਗ ਵਿਚ ਬੱਚਿਆਂ ਨੇ, ਨੌਜਵਾਨ ਕੜਕੇ ਲੜਕੀਆਂ ਨੇ ਬੜਾ ਉਤਸ਼ਾਹ ਦਿਖਾਇਆ। ਹਰ ਵੀਕ ਇੰਡ ਤੇ ਸ਼ਨਿਚਰਵਾਰ ਤੇ ਐਤਵਾਰ ਨਾਮ ਸਿਮਰਨ ਤੋਂ ਬਾਅਦ ਬੱਚੇ ਤੇ ਨੌਜਵਾਨ ਨਾਮਧਾਰੀ ਪੰਥ ਬਾਰੇ, ਗੁਰੂ ਸਾਹਿਬਾਨ ਦੇ ਜੀਵਨ ਬਾਰੇ ਅਤੇ ਸਿਖ ਧਰਮ ਬਾਰੇ ਕਵਿਤਾ ਸਾਖੀ ਜਾਂ ਲੇਖ ਪੜ੍ਹ ਕੇ ਸੁਣਾਂਦੇ। ਬੱਚਿਆਂ ਨੇ ਵਰਤਮਾਨ ਸਤਿਗੁਰੂ ਜੀ ਦੇ ਕੌਤਕ ਦੱਸੇ।

ਗੁਰਬਾਣੀ ਵਿਚ ਲਿਖਿਆ ਹੈ 'ਜਹਾਂ ਗਿਆਨ ਤੇ ਧਰਮ'

ਧਰਮ ਵਿਚ ਅੰਧ ਵਿਸ਼ਵਾਸੀ ਨਹੀਂ ਚਾਹੀਦੀ। ਧਰਮ ਨੂੰ ਸਮਝਣ ਲਈ ਗਿਆਨ ਦੀ ਲੋੜ ਹੈ। ਇਸ ਲਈ ਇਕ weekend ਤੇ question answer (ਸਵਾਲ ਤੇ ਉਨ੍ਹਾਂ ਦੇ ਜਵਾਬ) ਸੈਸ਼ਨ ਰੱਖਿਆ ਗਿਆ। ਇਸ ਮੌਕੇ ਤੇ ਬੱਚਿਆਂ ਨੇ ਅਤੇ ਨੌਜਵਾਨਾਂ ਨੇ ਆਪਣੇ ਧਰਮ ਬਾਰੇ, ਸਪੱਸ਼ਟੀ ਕਰਨ ਲਈ, ਕੁਝ ਸ਼ੰਕੇ ਦੂਰ ਕਰਨ ਲਈ ਸਵਾਲ ਪੁੱਛੇ। ਇਨਾਂ ਸਵਾਲਾਂ ਦੇ ਉੱਤਰ ਸੰਤ ਬਚਿਤਰ ਸਿੰਘ ਬਸਰਾ, ਸੰਤ ਰਣਜੀਤ ਸਿੰਘ ਫਲੌਰ ਤੇ ਹੋਰ ਸਿਆਣੇ ਸੱਜਣਾਂ ਨੇ ਉਦਾਹਰਣਾਂ ਦੇ ਕੇ ਬੜੇ ਵਧੀਆ ਢੰਗ ਨਾਲ ਦਿੱਤੇ। ਬੱਚੇ ਆਪਣੇ ਸਵਾਲ ਦਾ ਢੁਕਵਾਂ ਉੱਤਰ ਸੁਣ ਕੇ ਬੜੇ ਪ੍ਰਸੰਨ ਤੇ ਸੰਤੁਸ਼ਟ ਹੋਏ। ਨਮੂਨੇ ਵਜੋਂ ਕੁਝ ਸਵਾਲ ਇਸ ਤਰ੍ਹਾਂ ਸਨ—'ਨਾਮਧਾਰੀ ਪੰਥ ਵਿਚ ਦੂਜੇ ਧਰਮਾਂ (ਪੰਥਾਂ) ਨਾਲੋਂ ਕਿਹੜੀਆਂ ਚੰਗੀਆਂ ਜਾਂ ਵੱਖਰੀਆਂ ਗੱਲਾਂ ਹਨ ?' 'ਨਾਮ ਕਿਉਂ ਜਪਣਾ ਚਾਹੀਦਾ ਹੈ, ਇਸ ਦੇ ਕੀ ਲਾਭ ਹਨ ? ....ਇਸ ਮੌਕੇ ਤੇ ਸਰਬ ਸੰਮਤੀ ਨਾਲ ਸਾਰਿਆਂ ਨੇ ਮਨਿਆ ਕਿ ਨਾਮਧਾਰੀ ਆਪਣੇ ਸਤਿਗੁਰੂ ਦੇ ਹੁਕਮ ਨੂੰ ਸ਼ਾਹੀ ਫੁਰਮਾਨ ਕਰਕੇ ਮੰਨਦੇ ਹਨ। ਵਿਆਹ ਸਾਦੇ-ਦਾਜ-ਦਹੇਜ ਤੋਂ ਰਹਿਤ ਹੁੰਦੇ ਹਨ। ਹੋਰ ਸਮਾਜਿਕ, ਫੋਕੀਆਂ ਤੇ ਫਜ਼ੂਲ ਰਸਮਾਂ ਤੇ ਬਦੇ ਹੋਏ ਸਨ। ਨਾਮ-ਬਾਣੀ ਅਤੇ ਭਜਨ ਉੱਤੇ ਜ਼ੋਰ ਦਿੰਦੇ ਹਨ। ਉੱਚਾ ਸੁੱਚਾ ਜੀਵਨ ਜਿਊਣ, ਸਾਦਾ ਸੁੱਚਾ ਆਹਾਰ ਤੇ ਸੱਚਾ ਸੁੱਚਾ ਵਿਹਾਰ ਕਰਨ ਵਿਚ ਆਪਣਾ ਧਰਮ ਸਮਝਦੇ ਹਨ।

੨੦ ਅਕਤੂਬਰ ਐਤਵਾਰ ਪਿਛਲੇ ਪਹਿਰ ੫ ਤੋਂ ੬ ਇਕ ਘੰਟਾ ਨਾਮ ਸਿਮਰਨ ਤੋਂ ਬਾਅਦ ਇਕ ਸਾਧਾਰਨ ਪਾਠ ਦਾ ਭੋਗ ਪਾਇਆ ਗਿਆ। ਉਪਰੰਤ ਕੀਰਤਨ ਸੰਤ ਹਰਭਜਨ ਸਿੰਘ ਸੱਗੂ ਤੇ ਉਹਨਾਂ ਦੇ ਲੜਕੇ ਨੇ ਸਾਧ ਸੰਗਤ ਦੇ ਉਚੇਚੇ ਸੱਦੇ ਤੇ ਬਰਮਿੰਘਮ ਤੋਂ ਆਣ ਕੇ। ਬੜੀ ਮਧੁਰ ਲੈਅ ਵਿਚ ਕੀਤਾ। ਸ਼ਬਦ ਦੀ ਟੇਕ ਸੀ 'ਮਨੁ ਰਾਮ ਨਾਮਾ ਬੇਦੀਅਲੇ।' ਭਗਤ ਨਾਮ ਦੇਉ ਜੀ ਦੇ ਰਾਮਕਲੀ ਰਾਗ ਵਿਚ ਸ਼ਬਦ ਦੀ ਵਿਆਖਿਆ ਬੜੇ ਸੁੰਦਰ ਢੰਗ ਨਾਲ ਕੀਤੀ ਤੇ ਅੱਧੇ ਘੰਟੇ ਲਈ ਸੰਗਤ ਨੂੰ ਮੰਤਰ ਮੁਗਦ ਕਰੀ ਰੱਖਿਆ। ਸੰਤ ਸੁਰਜੀਤ ਸਿੰਘ ਸੁਰਧਰ ਸਾਬਕਾ ਪ੍ਰਧਾਨ ਨਾਮਧਾਰੀ ਸੰਗਤ ਬਰਮਿੰਘਮ ਉਚੇਚੇ ਤੌਰ ਤੇ ਪਰਿਵਾਰ ਨਾਲ ਇਸ ਸਮਾਗਮ ਵਿਚ ਸ਼ਾਮਲ ਹੋਏ।

ਕੀਰਤਨ ਉਪਰੰਤ ਸੰਤ ਰਣਜੀਤ ਸਿੰਘ ਫਲੌਰਾ ਤੇ ਉਨ੍ਹਾਂ ਦੀ ਧਰਮ ਪਤਨੀ ਬੀਬੀ ਅਮਰਜੀਤ ਕੌਰ ਨੂੰ ਉਨ੍ਹਾਂ ਦੀ ਸਾਰੇ ਜਪ ਪ੍ਰਯੋਗ ਸਮੇਂ ਦੌਰਾਨ ਅਣਥਕ ਲਗਨ ਤੇ ਤਨ, ਮਨ ਧਨ ਨਾਲ ਸੰਗਤ ਦਕੀ ਪਰਿਵਾਰ ਸਹਿਤ ਸੇਵਾ ਕਰਨ ਕਰਕੇ ਸਮੁੱਚੀ ਸੰਗਤ ਵਲੋਂ ਧੰਨਵਾਦ ਤੇ ਸਨਮਾਨਿਤ ਕੀਤਾ ਗਿਆ। ਬੀਬੀ ਪਰਮਿੰਦਰ ਕੌਰ ਫਲੌਰਾ ਨੂੰ ਵੀ ਉਨ੍ਹਾਂ ਦੀ ਅਣਥੱਕ ਸੇਵਾ ਲੰਗਰ ਦਾ ਪ੍ਰਬੰਧ ਕਰਨ ਲਈ ਨਿਤਾਪ੍ਰਤੀ ਸ਼ਾਮ ਨੂੰ ਲੰਗਰ ਵਰਤਾਨ ਲਈ ਸਨਮਾਨਿਤ ਕੀਤਾ ਗਿਆ।

ਅੰਤ ਵਿਚ ਬੱਚਿਆਂ ਨੂੰ ਜੋ ਜੱਪ ਪ੍ਰਯੋਗ ਵਿਚ ਬੜੀ ਲਗਨ ਤੇ ਉਤਸ਼ਾਹ ਨਾਲ ਹਿੱਸਾ ਪਾਉਂਦੇ ਰਹੇ ਉਨ੍ਹਾਂ ਦਾ ਹੌਸਲਾ ਵਧਾਉਣ ਲਈ ਤੇ ਨਾਮ ਸਿਮਰਨ ਵਿਚ ਹੋਰ ਵਧ ਚੜ੍ਹ ਕੇ ਹਿੱਸਾ ਲੈਣ ਲਈ ਇਨਾਮ ਵਜੋਂ ਐਵਾਰਡ ਸਰਟੀਫਿਕੇਟ ਦਿੱਤੇ ਗਏ। ਇਹ ਸਰਟੀਫਿਕੇਟ ਕਾਕਾ ਅਜੀਤ ਸਿੰਘ ਫਲੌਰਾ ਸਪੁੱਤਰ ਸੰਤ ਅੰਮ੍ਰਿਤਪਾਲ ਸਿੰਘ ਫਲੌਰਾ ਕੋਲਵਿਲ ਵਾਲੇ ਨੇ ਕੰਪਿਊਟਰ ਤੇ ਬੜੇ ਵਧੀਆ ਡੀਜ਼ਾਇਨ ਕੀਤੇ ਸਨ। ਪ੍ਰਧਾਨ ਸਰਵਨ ਸਿੰਘ ਨੇ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ। ਸੰਗਤਾਂ ਲੰਗਰ ਛਕ ਕੇ ਸਤਿਗੁਰਾਂ ਦੀਆਂ ਖੁਸ਼ੀਆਂ ਲੈ ਖੁਸ਼ੀ ਖੁਸ਼ੀ ਘਰਾਂ ਨੂੰ ਵਿਦਾ ਹੋਈਆਂ।

—*ਬਚਿੱਤਰ ਸਿੰਘ ਬਸਰਾ*

*ਲੈਸਟਰ (ਯੂ.ਕੇ.)*

## ਨਿਰਧਨ ਤੇ ਬੇਗੋਵਾਲ "ਕੇਵਲ ਵਿਗ ਐਵਾਰਡ-੨੦੦੨" ਨਾਲ ਸਨਮਾਨਿਤ

**ਜਲੰਧਰ**— ਸਥਾਨਕ ਗੁਰੂ ਨਾਨਕ ਦੇਵ ਜ਼ਿਲ੍ਹਾ ਲਾਇਬ੍ਰੇਰੀ ਦੇ ਆਡੀਟੋਰੀਅਮ ਵਿਚ ਹੋਏ ਇਕ ਸਮਾਰੋਹ ਵਿਚ 'ਜਨਤਾ ਸੰਸਾਰ ਦੇ ਬਾਨੀ ਸੰਪਾਦਕ ਸਵਰਗੀ ਸ੍ਰੀ ਕੇਵਲ ਵਿੱਗ ਦੀ ਯਾਦ ਵਿਚ ਸਥਾਪਿਤ 'ਕੇਵਲ ਵਿੱਗ ਐਵਾਰਡ' ਦੇਣ ਲਈ ਸਮਾਗਮ ਕੀਤਾ ਗਿਆ। ਇਸ ਸਮਾਗਮ ਵਿਚ ਸ਼ਾਇਰ ਤੇ ਗੀਤਕਾਰ ਸ੍ਰੀ ਨਿਰਧਨ ਕਰਤਾਰਪੁਰੀ ਅਤੇ ਲੇਖਕ ਤੇ ਗਜ਼ਲਗੋ ਡਾਕਟਰ ਜਸਵੰਤ ਬੇਗੋਵਾਲ 'ਕੇਵਲ ਵਿੱਗ ਐਵਾਰਡ-੨੦੦੨' ਨਾਲ ਸਨਮਾਨਿਤ ਕੀਤੇ ਗਏ।

ਸਮਾਗਮ ਦੇ ਮੁੱਖ ਮਹਿਮਾਨ ਜਲੰਧਰ ਨਗਰ ਨਿਗਮ ਦੇ ਮੇਅਰ ਸ੍ਰੀ ਸੁਰਿੰਦਰ ਮਹੇ ਨੇ ਕਿਹਾ ਕਿ ਸਮਾਜ ਵਿਚ ਪੱਤਰਕਾਰਾਂ ਤੇ ਸਾਹਿਤਕਾਰਾਂ ਦੀ ਭੂਮਿਕਾ ਬਹੁਤ ਹੀ ਮਹੱਤਵਪੂਰਨ ਹੁੰਦੀ ਹੈ ਤੇ ਸਮਾਜ ਨੂੰ ਚੰਗੀ ਸੇਧ ਦੇਣ ਦੇ ਸਮਰਥ ਹੁੰਦੇ ਹਨ। ਉਹਨਾਂ ਨੇ ਸਵਰਗੀ ਸ੍ਰੀ ਕੇਵਲ ਵਿੱਗ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਸਨਮਾਨ ਪ੍ਰਾਪਤ ਕਰਨ ਵਾਲੀਆਂ ਸ਼ਖਸੀਅਤਾਂ ਨੂੰ ਮੁਬਾਰਕਬਾਦ ਦਿੱਤੀ।

## ਰਵੇਲ ਮੈਮੋਰੀਅਲ ਅਵਾਰਡ ਲਈ ਮੁਕਾਬਲਾ

ਸ. ਮੇਹਰ ਸਿੰਘ ਰਵੇਲ ਮੈਮੋਰੀਅਲ ਚੈਰੀਟੇਬਲ ਸੁਸਾਇਟੀ ਚੰਡੀਗੜ੍ਹ ਵਲੋਂ ਪੰਜਾਬੀ ਪ੍ਰੈਸ ਦੇ ਸਰਵ-ਉੱਤਮ ਪੱਤਰਕਾਰ ਲਈ ਸਥਾਪਤ ਕੀਤੇ ਸ: ਮੇਹਰ ਸਿੰਘ ਰਵੇਲ ਮੈਮੋਰੀਅਲ ਅਵਾਰਡ ਲਈ ਕਰਵਾਏ ਜਾ ਰਹੇ ਤੀਜੇ ਸਲਾਨਾ ਮੁਕਾਬਲੇ ਵਾਸਤੇ ਪੰਜਾਬੀ ਭਾਸ਼ਾ ਪ੍ਰੈਸ ਨਾਲ ਜੁੜੇ ਚਾਹਵੰਦ ਸੱਭ ਸੰਪਾਦਕਾਂ, ਪੱਤਰਕਾਰਾਂ, ਲੇਖਕਾਂ ਅਤੇ ਸੰਵਾਦਾਤਾਵਾਂ ਪਾਸੋਂ ਨੁਮਾਇੰਦਗੀ ਪੱਤਰਾਂ ਦੀ ਮੰਗ ਕਰਦੀ ਹੈ। ਇਹ ਅਵਾਰਡ ੧੫੦੦੦/- ਰੁਪਏ ਦੀ ਨਕਦ ਰਾਸ਼ੀ ਅਤੇ ਇੱਕ ਪ੍ਰਮਾਣ

ਪੱਤਰ ਦੀ ਸ਼ਕਲ ਵਿੱਚ ਇਕ ਵਿਸ਼ੇਸ਼ ਸਨਮਾਨ ਸਮਾਰੋਹ ਵਿੱਚ ਸਰਵ ਉਤਮ ਪੱਤਰਕਾਰ ਨੂੰ ਦਿੱਤਾ ਜਾਵੇਗਾ। ਮੁਕਾਬਲਾ ਪ੍ਰਤੀਯੋਗੀਆਂ ਦੀਆਂ ਉਹਨਾਂ ਕਿਰਤਾਂ ਦੇ ਅਧਾਰ ਤੇ ਹੋਵੇਗਾ ਜੋ ਕੈਲੰਡਰ ਸਾਲ ਜਨਵਰੀ ਤੋਂ ਦਸੰਬਰ, ੨੦੦੨ ਵਿੱਚ ਕਿਸੇ ਵੀ ਪੰਜਾਬੀ ਅਖਬਾਰ ਜਾਂ ਰਸਾਲੇ ਵਿਚ ਛਪੀਆਂ ਹੋਣ। ਮੁਕਾਬਲੇ ਵਿਚ ਭਾਗ ਲੈਣ ਲਈ ਨੁਮਾਇੰਦਗੀ ਪੱਤਰ ਪਹਿਲੀ ਜਨਵਰੀ, ੨੦੦੩ ਤੋਂ ਪਹਿਲੀ ਮਾਰਚ, ੨੦੦੩ ਤੱਕ ਸੁਸਾਇਟੀ ਦੇ ਦਫਤਰ ਵਿੱਚ ਪੁੱਜਣੇ ਜ਼ਰੂਰੀ ਹਨ। ਨੁਮਾਇੰਦਗੀ ਨਿਰਧਾਰਤ ਫਾਰਮ ਤੇ ਹੋਵੇਗੀ ਜੋ ਸੁਸਾਇਟੀ ਦੇ ਦਫਤਰ ਕੋਠੀ ਨੰ.੫੭, ਸੈਕਟਰ ੨੧-ਏ, ਚੰਡੀਗੜ੍ਹ ਤੋਂ ਮੁਫਤ ਪ੍ਰਾਪਤ ਕੀਤੇ ਜਾ ਸਕਦੇ ਹਨ।

## ਡਾ. ਸਤਿੰਦਰ ਸਿੰਘ ਨੇ ਪ੍ਰੋ ਵੀ. ਸੀ. ਵਜੋਂ ਅਹੁਦਾ ਸੰਭਾਲਿਆ

ਅੰਮ੍ਰਿਤਸਰ— ਉੱਘੇ ਪੰਜਾਬੀ ਵਿਦਵਾਨ ਡਾਕਟਰ ਸਤਿੰਦਰ ਸਿੰਘ ਨੇ ਅੱਜ ਇਥੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪ੍ਰੋ ਵਾਈਸ ਚਾਂਸਲਰ ਵਜੋਂ ਅਹੁਦਾ ਸੰਭਾਲ ਲਿਆ। ਸੈਨੇਟ ਹਾਲ ਪੁੱਜਣ 'ਤੇ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾਕਟਰ ਐਸ. ਪੀ. ਸਿੰਘ, ਡੀਨ ਅਕਾਦਮਿਕ ਮਾਮਲੇ ਡਾਕਟਰ ਬਿਕਰਮ ਸਿੰਘ ਘੁੰਮਣ, ਰਜਿਸਟਰਾਰ ਡਾਕਟਰ ਆਰ. ਐਸ. ਬਾਵਾ ਤੋਂ ਇਲਾਵਾ ਯੂਨੀਵਰਸਿਟੀ ਦੇ ਕਈ ਸੀਨੀਅਰ ਅਧਿਆਪਕਾਂ ਅਤੇ ਅਧਿਕਾਰੀਆਂ ਨੇ ਡਾਕਟਰ ਸਤਿੰਦਰ ਸਿੰਘ ਦਾ ਨਿੱਘਾ ਸਵਾਗਤ ਕੀਤਾ।

ਪੰਜਾਬ ਰਾਜ ਭਵਨ ਵਲੋਂ ਜਾਰੀ ਇਕ ਨੋਟੀਫਿਕੇਸ਼ਨ ਮੁਤਾਬਕ ਡਾਕਟਰ ਸਤਿੰਦਰ ਸਿੰਘ ਦੀ ਪ੍ਰੋ ਵਾਈਸ ਚਾਂਸਲਰ ਵਜੋਂ ਨਿਯੁਕਤੀ ਤਿੰਨ ਸਾਲ ਲਈ ਕੀਤੀ ਗਈ ਹੈ। ਡਾ. ਸਤਿੰਦਰ ਸਿੰਘ ੩੩ ਸਾਲਾਂ ਦਾ ਅਕਾਦਮਿਕ ਅਤੇ ਪ੍ਰਬਾਸਕੀ ਤਜਰਬਾ ਰੱਖਦੇ ਹਨ। ਉਨ੍ਹਾਂ ਨੇ ਆਪਣਾ ਕੈਰੀਅਰ ਖਾਲਸਾ ਕਾਲਜ ਅੰਮ੍ਰਿਤਸਰ ਤੋਂ ੧੯੬੯ ਵਿੱਚ ਲੈਕਚਰਾਰ ਵਜੋਂ ਸ਼ੁਰੂ ਕੀਤਾ ਅਤੇ ਉਹ ਇਸੇ ਸਾਲ ਜੂਨ ਵਿੱਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪੰਜਾਬੀ ਸਕੂਲ ਅਤੇ ਨਾਮਧਾਰੀ ਗੁਰੂ ਰਾਮ ਸਿੰਘ ਦੀ ਚੇਅਰ ਦੇ ਪ੍ਰੋਫੈਸਰ ਵਜੋਂ ਰਿਟਾਇਰ ਹੋਏ ਸਨ। ਉਨ੍ਹਾਂ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਖੇ ਡੀਨ ਅਕਾਦਮਿਕ ਮਾਮਲੇ, ਡਾਇਰੈਕਟਰ ਰੀਸਰਚ, ਡੀਨ ਵਿਦਿਆਰਥੀ ਭਲਾਈ, ਪੰਜਾਬੀ ਅਧਿਐਨ ਸਕੂਲ ਸੈਨੇਟ, ਸਿੰਡੀਕੇਟ ਅਕਾਦਮਿਕ ਕੌਂਸਲ ਦੇ ਮੈਂਬਰ ਵਜੋਂ ਜ਼ਿੰਮੇਵਾਰੀਆਂ ਨਿਭਾਉਣ ਤੋਂ ਇਲਾਵਾ ਯੂ.ਜੀ.ਸੀ. ਨਿੱਕ ਨੈੱਟ, ਨੀਪਾ ਅਤੇ ਯੂ.ਪੀ.ਸੀ. ਵਲੋਂ ਦਿੱਤੀਆਂ ਜ਼ਿੰਮੇਵਾਰੀਆਂ ਵੀ ਨਿਭਾਈਆਂ ਹਨ। ਹੁਣ ਤੱਕ ਡਾ. ਸਤਿੰਦਰ ਸਿੰਘ ਦੀਆਂ ੧੭ ਪੁਸਤਕਾਂ, ੧੧੦ ਖੋਜ ਲੇਖ, ੩੦ ਰੀਵਿਊ ਛਪ ਚੁੱਕੇ ਹਨ। ਪੰਜਾਬ ਸਰਕਾਰ ਵਲੋਂ ਉਨ੍ਹਾਂ ਨੂੰ ਗੁਰਬਖਸ਼ ਸਿੰਘ ਪ੍ਰੀਤਲੜੀ ਐਵਾਰਡ ਅਤੇ ਉਤਮ ਖਿਡਾਰੀ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ ਸੀ।

## ਬਾਬਾ ਬੁੱਢਾ ਜੀ ਬਾਰੇ ਯੂਨੀਵਰਸਿਟੀ ਵਿੱਚ ਚੇਅਰ ਕਾਇਮ

ਅੰਮ੍ਰਿਤਸਰ — ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਖੇ ਸੇਵਾ, ਸਿਮਰਨ ਤੇ ਤਿਆਗ ਦੀ ਅਨੁਪਮ ਮੂਰਤ 'ਬਾਬਾ ਬੁੱਢਾ ਸਿੱਖ ਅਧਿਐਨ ਚੇਅਰ' ਸਥਾਪਤ ਕੀਤੀ ਗਈ ਹੈ। ਇਸ ਸਬੰਧ ਵਿੱਚ ਅਮਰੀਕਾ ਨਿਵਾਸੀ ਸ੍ਰੀ ਜਗੀਰ ਸਿੰਘ ਰੰਧਾਵਾ ਨੇ ਇਹ ਚੇਅਰ ਸਥਾਪਤ ਕਰਨ ਲਈ ਯੂਨੀਵਰਸਿਟੀ ਨੂੰ ੨੫ ਲੱਖ ਰੁਪਏ ਦਿੱਤੇ ਹਨ। ਵਾਈਸ-ਚਾਂਸਲਰ ਡਾ. ਐਸ.ਪੀ. ਸਿੰਘ ਅਤੇ ਸ੍ਰੀ ਰੰਧਾਵਾ ਨੇ ਅੱਜ ਇਥੇ ਸਿੰਡੀਕੇਟ ਰੂਮ ਵਿੱਚ ਕਰਵਾਏ ਇਕ ਸਮਾਗਮ ਵਿੱਚ ਇਕ ਸਮਝੌਤੇ 'ਤੇ ਦਸਤਖਤ ਕੀਤੇ। ਯੂਨੀਵਰਸਿਟੀ ਵਲੋਂ ਇਹ ਚੇਅਰ ਸ੍ਰੀ ਰੰਧਾਵਾ ਦੀ ਧਰਮ ਪਤਨੀ ਸ੍ਰੀਮਤੀ ਨਰਿੰਦਰ ਕੌਰ ਦੀ ਯਾਦ ਵਿੱਚ ਸਥਾਪਤ ਕੀਤੀ ਗਈ ਹੈ। ਸ੍ਰੀ ਜਗੀਰ ਸਿੰਘ ਰੰਧਾਵਾ ਵੱਲੋਂ ੨੫ ਲੱਖ ਰੁਪਏ ਦਾ ਚੈੱਕ ਵਾਈਸ-ਚਾਂਸਲਰ ਡਾ. ਐਸ. ਪੀ. ਸਿੰਘ ਨੂੰ ਭੇਟ ਕਰਦਿਆਂ ਹੋਇਆਂ ਉਨ੍ਹਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਅਧਿਕਾਰੀਆਂ ਦਾ ਯੂਨੀਵਰਸਿਟੀ ਵਿਖੇ ਬਾਬਾ ਬੁੱਢਾ ਚੇਅਰ ਸਥਾਪਤ ਕਰਨ ਲਈ ਕੀਤੀ ਬੇਨਤੀ ਨੂੰ ਸਵੀਕਾਰ ਕਰਨ 'ਤੇ ਧੰਨਵਾਦ ਕੀਤਾ। ਵਾਈਸ ਚਾਂਸਲਰ ਡਾ. ਐਸ.ਪੀ. ਸਿੰਘ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ ਸਿੱਖ ਜਗਤ ਦੇ ਅਨਿਨ ਸੇਵਕ ਅਤੇ ਗੁਰਮਤਿ ਰੰਗ ਵਿੱਚ ਭਿੱਜੀ ਇਸ ਮਹਾਨ ਸ਼ਖਸੀਅਤ ਬਾਰੇ ਖੋਜ ਕਰਵਾਏਗੀ ਅਤੇ ਇਸ ਕੰਮ ਲਈ ਫੰਡਾਂ ਦੀ ਘਾਟ ਨਹੀਂ ਆਉਣ ਦਿੱਤੀ ਜਾਵੇਗੀ ਅਤੇ ਹੋਰ ਸੋਮਿਆਂ ਤੋਂ ਵੀ ਇਸ ਚੇਅਰ ਵਾਸਤੇ ਫੰਡ ਇਕੱਤਰ ਕਰਨ ਦੇ ਯਤਨ ਕੀਤੇ ਜਾਣਗੇ ; ਤਾਂ ਜੋ ਬਾਬਾ ਬੁਢਾ ਜੀ ਬਾਰੇ ਪ੍ਰਮਾਣਕ ਖੋਜ ਕਰਵਾਈ ਜਾ ਸਕੇ। ਡਾ. ਸਤਿੰਦਰ ਸਿੰਘ ਨੇ ਕਿਹਾ ਕਿ ਯੂਨੀਵਰਸਿਟੀ ਨੇ ਪਹਿਲਾਂ ਹੀ ਅਕਾਦਮਿਕ ਅਤੇ ਖੋਜ ਦੇ ਖੇਤਰ ਵਿੱਚ ਕਾਫੀ ਨਾਮਣਾ ਖੱਟਿਆ ਹੈ। ਉਨ੍ਹਾਂ ਕਿਹਾ ਕਿ ਯੂਨੀਵਰਸਿਟੀ ਉਨ੍ਹਾਂ ਦੇ ਜੀਵਨ ਅਤੇ ਸਿੱਖ ਅਧਿਐਨ ਵਿੱਚ ਬਾਬਾ ਬੁਢਾ ਜੀ ਦੇ ਯੋਗਦਾਨ ਬਾਰੇ ਅਤੇ ਉਨ੍ਹਾਂ ਬਾਰੇ ਪ੍ਰਚਲਤ ਕਥਾਵਾਂ ਤੇ ਬਾਤਾਂ ਬਾਰੇ ਪੁਸਤਕਾਂ ਪ੍ਰਕਾਸ਼ਿਤ ਕਰੇਗੀ।

ਡੀਨ ਵਿਦਿਅਕ ਮਾਮਲੇ ਡਾ. ਬਿਕਰਮ ਸਿੰਘ ਘੁੰਮਣ ਅਤੇ ਰਜਿਸਟਰਾਰ ਡਾ. ਆਰ. ਐਸ, ਬਾਵਾ ਨੇ ਸ੍ਰੀ ਰੰਧਾਵਾ ਦਾ ਯੂਨੀਵਰਸਿਟੀ ਵਿਖੇ ਬਾਬਾ ਬੁੱਢਾ ਚੇਅਰ ਸਥਾਪਤ ਕਰਨ ਲਈ ਦਿੱਤੀ ਸਹਾਇਤਾ ਦਾ ਧੰਨਵਾਦ ਕਰਦਿਆਂ ਕਿਹਾ ਕਿ ਬਾਬਾ ਬੁੱਢਾ ਜੀ ਦਾ ਸਿੱਖ ਅਧਿਐਨ ਵਿੱਚ ਉੱਘਾ ਯੋਗਦਾਨ ਹੈ।



## ਮਾਤਾ ਰਾਜਿੰਦਰ ਕੌਰ

ਮਾਤਾ ਰਾਜਿੰਦਰ ਕੌਰ ਸੁਪਤਨੀ ਸੰਤ ਭੂਮਣ ਸਿੰਘ ਨਾਮਧਾਰੀ (ਬੱਗਾ ਸਿੰਘ ਐਂਡ ਸੰਨਜ਼ ਟਿੰਬਰ ਮਰਚੈਂਟ) ਲੁਧਿਆਣਾ ੧੧ ਦਸੰਬਰ ੨੦੦੨ ਨੂੰ ਆਪਣੀ ਜੀਵਨ ਯਾਤਰਾ ਪੂਰੀ ਕਰ ਗਏ। ਆਪ ਨੂੰ ਸਾਹ ਦੀ ਤਕਲੀਫ ਸੀ। ਆਪ ਇਕ ਦਸੰਬਰ ਤੋਂ ਦਯਾਨੰਦ ਹਸਪਤਾਲ ਲੁਧਿਆਣਾ ਵਿਖੇ ਦਾਖਲ ਸਨ। ਆਪ ਜੀ ਨੇ ਸ੍ਰੀ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ੭੫ ਸਾਲ ਦੀ ਉਮਰ ਭੋਗੀ। ਆਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਬਹੁਤ ਸ਼ਰਧਾ ਤੇ ਸੇਵਾ ਦਾ ਭਾਵ ਰਖਦੇ ਸਨ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਪ ਨਮਿਤ ਪਾਠ ਦਾ ਭੋਗ ੨੨ ਨਵੰਬਰ ੨੦੦੨ ਨੂੰ ਆਪ ਜੀ ਦੇ ਗ੍ਰਹਿ, ਪ੍ਰੇਮ, ਵਿਲਾ ਕਨਾਲ ਰੋਡ, ਬਾੜੇਵਾਲ, ਲੁਧਿਆਣਾ ਵਿਖੇ ਪਰਿਵਾਰ ਵਲੋਂ ਪਾਇਆ ਗਿਆ। ਜਥੇਦਾਰ ਇਕਬਾਲ ਸਿੰਘ ਸ੍ਰੀ ਭੈਣੀ ਸਾਹਿਬ ਨੇ ਦੀਵਾਨ ਲਾਇਆ। ਹਜ਼ੂਰੀ ਰਾਗੀਆਂ ਬਲਵੰਤ ਸਿੰਘ ਅਤੇ ਹਰਜਿੰਦਰ ਸਿੰਘ ਨੇ ਮਨੋਹਰ ਕੀਰਤਨ ਕੀਤਾ। ਵਰਿਆਮ ਲਈ ਸੰਤ ਭੂਮਣ ਸਿੰਘ ਵਲੋਂ ਆਪਣੀ ਸੁਪਤਨੀ ਰਾਜਿੰਦਰ ਕੌਰ ਦੇ ਭੋਗ ਸਮੇਂ ੨੫੦ ਰੁ. ਦਿਤਾ ਗਿਆ।

*ਸੂਬਾ ਸੁਰਿੰਦਰ ਕੌਰ ਖਰਲ*

### ਬੀਬੀ ਪਿਆਰ ਕੌਰ

— ਸਵ. ਬੀਬੀ ਪਿਆਰ ਕੌਰ ਸੁਪਤਨੀ ਸ. ਦੀਵਾਨ ਸਿੰਘ ਬਸਤੀ ਬੂਰੇ ਖਾਂ (ਭਰਜਾਈ ਜੀ ਠੇਕੇਦਾਰ ਦਰਸ਼ਨ ਸਿੰਘ 'ਪ੍ਰਧਾਨ') ਜੀ ਦੇ ਨਮਿਤ ੨੨ ਨਵੰਬਰ ਨੂੰ ਗੁਰਦੁਆਰਾ ਨਾਮਧਾਰੀ ਬਸਤੀ ਬੂਰੇ ਖਾਂ ਜਲੰਧਰ ਵਿੱਚ ਪਾਠ ਦਾ ਭੋਗ ਪਾਇਆ ਗਿਆ। ਪ੍ਰੋ. ਕਿਰਪਾਲ ਸਿੰਘ-ਸੰਤ ਬਲਬੀਰ ਸਿੰਘ ਜਥੇ ਨੇ ਕੀਰਤਨ ਕੀਤਾ। ਪ੍ਰਿੰ. ਅਜੀਤ ਸਿੰਘ ਚੀਮਾ ਜਗਦੀਸ਼ ਸਿੰਘ ਵਰਿਆਮ ਨੇ ਸ਼ਰਧਾਂਜਲੀ ਦਿਤੀ। ਵਰਿਆਮ ਨੂੰ ੧੦੧/- ਰੁਪਏ ਭੇਜੇ ਗਏ।

## ਪ੍ਰਤੀਕਿਰਿਆ

੨੯ਵਾਂ ਸਾਲ 'ਵਰਿਆਮ' ਦਸੰਬਰ ੨੦੦੨ ਪ੍ਰਾਪਤ ਹੋਇਆ। 'ਪੰਥ ਤੇਰੇ ਦੀਆਂ ਗੂੰਜਾਂ' ਮੇਰੇ ਸੁਨੱਖੇ ਵੀਰ ਅਕਾਲੀਆਂ ਦੀ ਕਰਨੀ ਤੇ ਇੱਕ ਕਟਾਖਸ਼ ਤਾਂ ਹੈ ਹੀ, ਪਰ ਆਮ ਲੋਕਾਂ ਦੀ ਤਾਲੀਮ ਦੇ ਨਿਕਲੇ ਜਲੂਸ ਦਾ ਵੀ ਫੋਟੋਗ੍ਰਾਫ਼ ਕੋਈ ਘੱਟ ਨਹੀਂ, ਜਿਹੜੇ ਪ੍ਰਧਾਨ ਦੀ ਚੋਣ ਨੂੰ ਸ਼੍ਰੋਮਣੀ ਅਕਾਲੀ ਦਲ ਦੀ ਆਮ ਚੋਣ ਸਮਝਦੇ ਰਹੇ। ਦੂਜਾ ਹਰ ਸਾਲ ਇਹੋ ਜਿਹੀਆਂ ਚੋਣਾਂ ਲਈ ਆਪਣੇ ਸੰਗਠਨ ਦੀ ਸ਼ਕਤੀ ਦਾ ਵਿਨਾਸ਼ ਕਰਦੇ ਰਹਿਣਾ ਤੇ ਧਾਰਮਕ ਅਸਥਾਨਾਂ ਦੀ ਅਸਲ ਸੇਵਾ ਵੱਲੋਂ ਮੂੰਹ ਮੋੜੀ ਰਖਣਾ ਵੀ ਅਕਾਲੀ ਵੀਰਾਂ ਦਾ ਕੋਈ ਵਧੀਆ ਕਿਰਦਾਰ ਪੇਸ਼ ਨਹੀਂ ਕਰਦਾ,ਇਸ ਲੇਖ ਤੋਂ ਪ੍ਰਗਟ ਹੁੰਦਾ ਹੈ।

ਆਰ ਨਾ ਪਾਰ ਵੀ ਸਾਡੇ ਸਿਆਸੀ ਅਵਤਾਰਾਂ ਦੇ ਸਿਰ ਸੁਆਹ ਹੀ ਪਾਉਂਦਾ ਹੈ ਜਿਹੜੇ ਸਿਆਸਤ ਲਈ ਧਰਮ ਦੀ ਆੜ ਲੈ ਕੇ ਗੱਦੀਆਂ ਪ੍ਰਾਪਤ ਕਰਦੇ ਹਨ ਤੇ ਫੇਰ ਧਾਰਮਕ ਅਸਥਾਨਾਂ ਤੇ ਆਤੰਕੀਆਂ ਦੇ ਹਮਲਿਆਂ ਦਾ ਉੱਤਰ ਬਿਆਨਾਂ ਰਾਹੀਂ ਦੇ ਕੇ ਆਪਣੇ ਪੱਲੇ ਝਾੜ ਕੇ ਵਿਹਲੇ ਹੋ ਜਾਂਦੇ ਹਨ ਇਹਨਾਂ ਗੱਲਾਂ ਨੂੰ ਹੀ ਆਰ ਪਾਰ ਦੀ ਲੜਾਈ ਲੜ ਰਹੇ ਸਮਝਦੇ ਹਨ। ਸੰਪਾਦਕ ਵਧਾਈ ਦੇ ਪਾਤਰ ਹਨ।

"ਮਹਾਨ ਸੂਫ਼ੀ ਸੰਤ, ਸ਼ੇਖ਼ ਬਾਬਾ ਫ਼ਰੀਦ" ਹਿੰਦੀ ਦੇ ਪ੍ਰਸਿੱਧ ਲੇਖਕ ਡਾਕਟਰ ਨਰੇਸ਼ ਜੀ ਦਾ ਬਹੁਤ ਹੀ ਖੋਜ ਭਰਪੂਰ ਲੇਖ ਹੈ। ਇਸ ਨੇ ਸ਼ਕਰ ਗੰਜ ਨੂੰ ਅਨੇਕ ਪ੍ਰਕਾਰ ਨਾਲ ਉਦਾਹਰਣਾਂ ਦੇ ਕੇ ਸਿੱਧ ਕੀਤਾ ਹੈ। ਜੋ ਅੱਜ ਤੱਕ ਅਜਿਹਾ ਸ਼ਾਇਦ ਹੀ ਕਿਸੇ ਲੇਖਕ ਨੇ ਕੀਤਾ ਹੋਵੇ। ਫੇਰ ਮਹਾਨ ਸੂਫੀ ਸੰਤ ਸ਼ੇਖ਼ ਬਾਬਾ ਫ਼ਰੀਦ ਸ਼ਕਰ ਗੰਜ ਦਾ ਪੀੜ੍ਹੀ ਦਰ ਪੀੜ੍ਹੀ ਪਿਛੋਕੜ ਬਿਆਨ ਕਰਨਾ ਘੋਰ ਸਾਧਨਾ ਦਾ ਪ੍ਰਗਟਾਵਾ ਹੈ ਡਾਕਟਰ ਸਾਹਿਬ ਦਾ। ਡਾ. ਸਾਹਿਬ ਮਹਾਨ ਸਾਧਕ ਹਨ।

ਜਗੀਰ ਸਿੰਘ ਦਾ ਗੁਰੂ ਅਤੇ ਗੁਰ ਵੀ ਕੁਝ ਕਾਰਨਾਂ ਕਰਕੇ ਦਰੋਣਾ ਅਚਾਰੀਆ ਅਤੇ ਏਕਲਵਿਆ ਦੀ ਕਹਾਣੀ ਬਿਆਨ ਕਰਨਾ ਦੁਆਪਰ ਨਾਲ ਜਾ ਜੁੜਦਾ ਹੈ। ਤੇ ਸੁਆਮੀ ਰਾਮਾ ਨੰਦ ਤੇ ਕਬੀਰ ਸਾਹਿਬ ਨੂੰ ਬਿਆਨ ਕਰਨ ਨਾਲ ਕਲਜੁਗ ਵਿੱਚ ਭਗਤੀ ਕਾਲ ਨਾਲ ਜਾ ਜੁੜਦਾ ਹੈ। ਤੇ ਗੁਰੂ ਦੀ ਲੋੜ ਮਹਿਸੂਸ ਕਰਨ ਲਈ ਪ੍ਰੇਰਨਾ ਦਿੰਦਾ ਹੈ। ਲੇਖਕ ਨੂੰ ਵਧਾਈ "ਦੇਸ਼ ਭਗਤਾਂ ਦੀ ਕਤਲਗਾਹ ਕਾਲਾ ਪਾਣੀ"

ਇੱਕ ਸਾਧਨਾ ਗ੍ਰਸਤ ਲੇਖ ਹੈ। ਜਿਸ ਦੁਆਰਾ ਸਾਨੂੰ ਦੇਸ਼ ਭਗਤਾਂ ਵੱਲੋਂ ਆਜ਼ਾਦੀ ਲਈ ਤਾਰੇ ਗਏ ਮੁੱਲ ਦਾ ਪਤਾ ਚਲਦਾ ਹੈ। ਕਾਸ਼! ਜੇ ਅੱਜ ਦਾ ਸਮਾਜ ਆਜ਼ਾਦੀ ਦੀ ਪ੍ਰਾਪਤੀ ਲਈ ਕੀਤੇ ਸੰਘਰਸ਼ ਨੂੰ ਜਾਣ ਸਕੇ। ਜਿਹੜਾ ਕਿ ਆਜ਼ਾਦੀ ਪ੍ਰਾਪਤੀ ਤੋਂ ਕੁਝ ਸਾਲ ਬਾਅਦ ਹੀ ਦੇਸ਼ ਨੂੰ ਤੇ ਉਸਦੀ ਬਹੁ-ਗਿਣਤੀ ਵਿੱਚ ਗਰੀਬੀ ਨਾਲ ਜੂਝ ਰਹੀ ਭਾਰਤੀ ਜਨਤਾ ਵੀ ਖੂਨ ਪਸੀਨੇ ਦੀ ਕਮਾਈ ਨੂੰ ਬਿਨਾਂ ਕਿਸੇ ਦੇਣ ਦੇ ਡਕਾਰੀ ਜਾ ਰਿਹਾ ਹੈ। ਇਸ ਗੱਲ ਤੋਂ ਸਾਨੂੰ ਦੇਸ਼ ਭਗਤਾਂ ਦੇ ਨਿਸ-ਵਾਰਥ ਸੰਘਰਸ਼ ਬਾਰੇ ਵੀ ਚੋਖਾ ਗਿਆਨ ਪ੍ਰਾਪਤ ਹੁੰਦਾ ਹੈ। ਲੇਖਕ ਵਧਾਈ ਦਾ ਪਾਤਰ ਹੈ।

ਗੜਗਜ! ਗੜਗਜ ਬਾਰੇ ਕਲਮ ਤੋਰ ਕੇ ਆਪ ਨੇ ਵਧੀਆ ਗੱਲ ਕੀਤੀ ਹੈ। 'ਫਾਂਸੀ ਦੀ ਸਜ਼ਾ" ਗੜਗਜ ਜੀ ਦੀ ਆਤਮ-ਕਥਾ ਦਾ ਇੱਕ ਹਿੱਸਾ ਹੈ, ਪਰ ਆਪ ਨੇ ਇਸ ਤੋਂ ਪਹਿਲਾਂ ਜਿਹੜੀ ਭੂਮਿਕਾ ਬੰਨ੍ਹੀ ਹੈ ਉਹ ਵੀ ਗੜਗਜ ਜੀ ਨੂੰ ਇਕ ਅਦੁੱਤੀ ਦੇਣ ਹੈ।

ਪਦਾਰਥਵਾਦ ਦੀ ਦਲਦਲ ਵਿੱਚ ਫਸੇ ਸਾਡੇ ਪੰਜਾਬ ਵਾਸੀ ਤੇ ਪੰਜਾਬੀ ਲੇਖਕ ਵੀ ਦੇਸ਼ ਲਈ ਤਸੀਹੇ ਸਹਿਨ ਕਰਨ ਵਾਲਿਆਂ ਅਤੇ ਆਜ਼ਾਦੀ ਲਈ ਜਾਨਾਂ ਵਾਰਨ ਵਾਲਿਆਂ ਵੱਲੋਂ ਅੱਖਾਂ ਮੁੰਦੀ ਬੈਠੇ ਹਨ। ਬਹੁਤੇ ਅਜਿਹੇ ਵੀ ਹਨ ਜਿਹੜੇ ਧਰਮ, ਦੇਸ਼, ਮਨੁੱਖਤਾ ਅਤੇ ਇਖਲਾਕ ਪ੍ਰਤੀ ਲਿਖਣ ਵਾਲਿਆਂ ਨੂੰ ਲੇਖਕ ਮੰਨਣ ਨੂੰ ਤਿਆਰ ਨਹੀਂ।

ਗੜਗਜ ਜੀ ਨੂੰ ਮੈਂ ਬਹੁਤ ਨੇੜਿਓਂ ਡਿੱਠਾ ਹੈ। ਉਹ ਕੱਦ ਤੋਂ ਜਿੰਨੇ ਨਿੱਕੇ ਸਨ ਦਿਮਾਗ ਤੋਂ ਉਨੇ ਤਿੱਖੇ ਸਨ। ਪੋਚਵੀਂ ਪੱਗ ਤੇ ਮੈਚਿੰਗ ਕੋਟ ਪੈਂਟ ਅੱਜ ਵੀ ਉਹਨਾਂ ਦਾ ਪਹਿਰਾਵਾ ਮੇਰੇ ਸਾਹਮਣੇ ਹੈ। ਨਵੇਂ ਜ਼ਮਾਨੇ ਵਿੱਚ ਮੈਂ ਤੇ ਉਹ ਇਕੱਠੇ ਵਿੱਚਰਦੇ ਰਹੇ ਹਾਂ, ਜਦੋਂ ਕਮਿਊਨਿਸਟ ਦੋ ਨਹੀਂ ਸਨ ਹੋਏ। ਬਹੁਤ ਸਵੱਛ ਤੇ ਯੋਧੇ ਵਿਅਕਤੀ ਸਨ।

ਬਾਕੀ, ਸ਼ਾਲ੍ਹਾ ਮਾਣੇ ਜਵਾਨੀਆਂ ਵਰਿਆਮ! ਤੇ ਆਪ ਵੀ ਹਮੇਸ਼ਾ ਸਿਹਤਮੰਦ ਰਹਿਕੇ ਵਰਿਆਮ ਦੀ ਅਗਵਾਈ ਕਰਦੇ ਰਹੋ ਤੇ ਪੰਜਾਬੀ ਪਿਆਰੇ ਤੁਹਾਡੀਆਂ ਕਿਰਤਾਂ ਤੋਂ ਸੁਖ ਮਾਣਦੇ ਰਹਿਣ ਤੇ ਸਕੂਨ ਪ੍ਰਾਪਤ ਕਰਦੇ ਰਹਿਣ।

*—ਕ੍ਰਿਸ਼ਨ ਲਾਲ 'ਪਰਵਾਨਾ'*
*੭-ਕਨਾਟ ਸਰਕਸ, ਸਾਹਮਣੇ ਪੰਜਾਬ ਕੇਸਰੀ*
*ਜਲੰਧਰ*

'ਵਰਿਆਮ' ਪਰਚਾ ਲਗਾਤਾਰ ਮਿਲ ਰਿਹਾ ਹੈ। ਬੜਾ ਕੁਝ ਅਜਿਹਾ ਹੈ ਜਿਹੜਾ ਦਿਮਾਗ ਤੇ ਦਸਤਕ ਦੇਂਦਾ ਹੈ। ਕੁਝ ਅਜਿਹਾ ਜਿਹੜਾ ਆਨੰਦ ਦੀ ਅਵਸਥਾ ਲੈ ਆਉਂਦਾ ਹੈ ਤੇ ਬੜਾ ਕੁੱਝ ਅਜਿਹਾਂ ਜਿਹੜਾ ਕਿੰਨਾ ਕਿੰਨਾ ਚਿਰ ਭੁੱਲਦਾ ਨਹੀਂ। ਸੱਭ ਤੋਂ ਪਹਿਲਾਂ ਮੈਂ ਟਾਈਟਲ ਪੇਜ ਦੀ ਤਾਰੀਫ਼ ਕਰਨਾ ਚਾਹੁੰਦਾ ਹਾਂ। ਇਹ ਆਮ ਤੌਰ ਤੇ ਅਸਧਾਰਣ ਤੋਂ ਵੀ ਉਤਾਂਹ ਹੁੰਦਾ ਹੈ। ਸਾਧਾਰਣ ਸਿਰਫ ਉਦੋਂ ਜਦੋਂ ਤੁਸਾਂ ਕੋਈ ਕਵਰੇਜ ਕੀਤੀ ਹੁੰਦੀ ਹੈ ਸਮਾਗਮ ਦੀ ਕੈਮਰੇ ਨਾਲ। ਪਿੱਛੇ ਜਿਹੇ ਔੜ ਦੇ ਦਿਨੀਂ ਪਿਆਸੀ ਧਰਤੀ ਦੀ ਤਸਵੀਰ ਸੀ, ਨਾਲ ਕਵਿਤਾ ਦੀਆਂ ਸਤਰਾਂ ਵੀ ਕਮਾਲ ਦੀਆਂ ਸਨ। ਨਵੰਬਰ ਅੰਕ ਵਿੱਚ ਤੁਸਾਂ ਡਾ. ਹਰਿਭਜਨ ਸਿੰਘ ਹੋਰਾਂ ਦੀ ਕਿਰਤ ਚਾਨਣ ਦੀ ਤਲਾਸ਼ ਵਿੱਚ ਧੁੱਪੇ ਬਲਦਾ ਦੀਵਾ ਛਾਪ ਕੇ ਉਨਾਂ ਨੂੰ ਅਨੂਠੀ ਸ਼ਰਧਾਂਜਲੀ ਭੇਟ ਕੀਤੀ ਹੈ। ਉਹਨਾਂ ਦੇ ਲੇਖ ਪੜ੍ਹ ਕੇ ਪੰਡਿਤ ਹਜ਼ਾਰੀ ਪ੍ਰਸਾਦ ਦਿਵੇਦੀ ਦੀ ਕਿਤਾਬ 'ਆਲੋਕ ਪਰਵ' ਪੜਨ ਦੀ ਇੱਛਾ ਪ੍ਰਬਲ ਹੋ ਗਈ ਹੈ। ਹਾਲਾਂਕਿ ਮੈਨੂੰ ਆਪਣੀ ਇਕਲ ਦੀ ਸੀਮਾ ਦਾ ਪਤਾ ਹੈ, ਪਰ ਮੈਂ ਉਸ ਕਿਤਾਬ ਨੂੰ ਜੀਅ ਭਰ ਕੇ ਤੱਕਾਂਗੀ ਜ਼ਰੂਰ, ਜਿਹਨੂੰ ਲਿਖਣ ਲਈ ਡਾ. ਹਰਿਭਜਨ ਸਿੰਘ ਨੂੰ ਤਿੰਨਾਂ ਚਹੁੰਆਂ ਉਸਤਾਦਾਂ ਦੇ ਦਰ ਤੇ ਨਤਮਸਤਕ ਹੋਣਾ ਪਿਆ। ਨਿੰਦਰ ਘੁਗਿਆਣਵੀ ਦਾ ਅੱਖਰ ਅੱਖਰ ਪੜ੍ਹਦੀ ਹਾਂ ਜਿੱਥੇ ਕਿਤੇ ਮਿਲ ਜਾਵੇ ਛਪਿਆ। ਵਧੀਆ ਲਿਖਦਾ। ਸ਼ੁੱਭ ਇਛਾਵਾਂ।

*—ਸੁਰਿੰਦਰ ਅਤੇ ਸਿੰਘ ਚੰਡੀਗੜ੍ਹ*

ਵਰਿਆਮ ਦਾ ਚੰਦਾ ਭੇਜ ਰਿਹਾ ਹਾਂ। ਇੰਗਲੈਂਡ ਦੇ ਪਾਠਕਾਂ ਬਾਰੇ ਤੁਹਾਨੂੰ ਚੰਦੇ ਨਹੀਂ ਮਿਲ ਰਹੇ ਇਹ ਅਖਬਾਰ ਵਿੱਚ ਲਿਖਣਾ ਪਿਆ ਹੈ। ਤੁਸੀਂ ਜਿਹੜੇ ਜਿਹੜੇ ਪਾਠਕਾਂ ਦਾ ਚੰਦਾ ਨਹੀਂ ਆ ਰਿਹਾ ਹੈ ਉਹਨਾਂ ਦੇ ਨਾਮ ਲਿਖੋ ਸਾਰਿਆਂ ਨੂੰ ਇਕੋ ਰੱਸੇ ਨਾਲ ਨਾ ਬੰਨੋ। "ਕਿਸਾਨ ਦਾ ਗੁਰੂ ਅਰਜਨ" ਸਾਧੂ ਸਿੰਘ ਕਿਸਾਨ ਵਲੋਂ ਲਿਖਿਆ ਬਹੁਤ ਹੀ ਸ਼ਲਾਘਾਯੋਗ ਅਤੇ ਕਈ ਕੁਝ ਨਵਾਂ ਪੜਨ ਨੂੰ ਮਿਲਿਆ ਹੈ। ਵਰਿਆਮ ਵਿੱਚ ਸਾਰੇ ਲੇਖ ਬਹੁਤ ਹੀ ਖੋਜ ਭਰਪੂਰ ਹੁੰਦੇ ਹਨ। ਕੱਲੇ ਕੱਲੇ ਦਾ ਨਾਮ ਲਿਖੇ ਨਹੀਂ ਜਾ ਸਕਦੇ। ਤਰਸ ਜੀ ਨੂੰ ਬਹੁਤ ਕਰਕੇ ਪਿਆਰ ਭਰੀ ਯਾਦ।

*—ਕੇ. ਐਸ. ਭਮਰਾ*
*ਲੇਬਨ ਹੈਡ. ਯੂ. ਕੇ*

ਵਰਿਆਮ ਹੁਣ ਤਕ ਠੀਕ ਪਹੁੰਚਦਾ ਰਿਹਾ, ਹਰ ਮਹੀਨੇ ਦੀ ਦੋ ਚਾਰ ਤਾਰੀਖ ਨੂੰ ਮਿਲ ਜਾਂਦਾ ਰਿਹਾ ਹੈ। ਸਿਰਫ ਇਸ

ਨਵੰਬਰ ਮਹੀਨੇ ਦੀ ਅਜ ਅਠਾਰਾਂ ਤਰੀਖ ਹੋਈ ਹੈ ਕਿ ਨਹੀਂ ਮਿਲ ਸਕਿਆ। ਖੈਰ ਪੋਸਟ ਕੀਤਾ ਹੋਵੇਗਾ ਤਾਂ ਜ਼ਰੂਰ ਮਿਲ ਹੀ ਜਾਵੇਗਾ। ਪੋਸ਼ਟ ਕਈ ਵਾਰ ਅਗੇ ਪਿਛੇ ਹੋ ਹੀ ਜਾਂਦੀ ਹੈ ਫਿਕਰ ਨਹੀਂ ਕਰਨਾ। ਆਪ ਜੀ ਸਭ ਨੂੰ ਸਤਿ ਸ੍ਰੀ ਅਕਾਲ ਗਲਤੀਆਂ ਦੀ ਖਿਮਾਂ ਕਰਨਾ। ਵਰਿਆਮ ਵਿਚੋਂ ਨਾਮਧਾਰੀ ਇਤਿਹਾਸ ਦੀ ਬਹੁਤ ਜਾਣਕਾਰੀ ਮਿਲਦੀ ਹੈ ਤੇ ਹੋਰ ਲੇਖ ਭੀ ਬਹੁਤ ਅੱਛੇ ਹੁੰਦੇ ਹਨ। ਸਤਿਗੁਰੂ ਜੀ ਕਿਰਪਾ ਕਰਨ ਇਹ ਦਿਨ ਦੁਗਣੀ ਰਾਤ ਚੌਗਣੀ ਸਫਲਤਾ ਪ੍ਰਾਪਤ ਕਰੇ।

*—ਰਤਨ ਸਿੰਘ ਘੱਟਾਉੜੇ*
*ਪਿੰਨਰ-ਹੈਰੋ, ਲੰਡਨ*

ਓ ਮਨਸੂਰ!

ਮੇਰੇ ਵੱਲ ਲਿਖੀ ਤੇਰੀ ਪਹਿਲੀ ਚਿੱਠੀ ੨੮-੮..ਨੂੰ ਇਓਂ ਸ਼ੁਰੂ ਹੋਈ—ਪਿਆਰੇ ਕਿਸਾਨ ਤੇਰੇ ਤੇ ਪਿਆਰ ਜਿਹਾ ਆ ਗਿਆ ਹੈ, ਦਰਅਸਲ ਮੈਂ ਤੇਰੀਆਂ ਲਿਖਤਾਂ ਪੜ੍ਹਦਾ ਸਲਾਹੁੰਦਾ ਰਹਿੰਦਾ ਹਾਂ। ਮਗੀ ਚਿੱਠੀ ਬਾਦ, ੧੨-੯-੦੨ ਨੂੰ ਲਿਖੀ ਕਿ ਅੱਜ ਹੀ ਹੇਮਕੁੰਟ ਯਾਤਰਾ ਤੋਂ ਮੁੜਿਆ ਹਾਂ। ਅੜਿਆ ਮੈਂ ਤੇ ਅਜੇ ਇਹਦਾ ਉੱਤਰ ਵੀ ਨਹੀਂ ਦੇ ਸਕਿਆ, ....ਤੇ ਤੂੰ ਆਪ ਦੂਸਰੀ ਚਿੱਠੀ ਅੱਜ ਦੇ ਮਨਸੂਰ, ਤੂੰ ਕਿਹੋ ਜਹੀ ਸੂਲੀ ਚੜ੍ਹ ਗਿਐਂ ਕਿ ਕਿਸੇ ਦੋਸਤ ਨੂੰ ਫੁੱਲ ਮਾਰਨ ਦਾ ਮੌਕਾ ਵੀ ਨਹੀਂ ਮਿਲਿਆ। ਤੇਰੀ ਆਬਾਦੀ ਚੁੱਪ ਦੀ ਆਵਾਜ਼ ਨਾਲ ਹੁਣ ਅਸੀਂ ਕਿਵੇਂ ਗੁਫ਼ਤਗੋ ਹੋਵਾਂਗੇ। ਮੇਰੇ ਉੱਬਲ ਉੱਬਲ ਪੈਂਦੇ ਅਥਰੂ, ਤੇਰੀ ਯਆਦ ਨੂੰ ਸਮਰਪਿਤ ਨੇ।

*—ਕਿਸਾਨ*

ਆਸ ਹੈ ਆਪਦੀ ਸਿਹਤ ਹੁਣ ਠੀਕ ਹੋਵੇਗੀ। ਆਪ ਜੀ ਦੀ ਸਿਹਤ ਤੰਦਰੁਸਤੀ ਚੜ੍ਹਦੀ ਕਲਾ ਲਈ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦੇ ਰਹੀਦਾ ਹੈ ਤਾਂਕਿ ਆਪ ਸਾਨੂੰ ਵਰਿਆਮ ਪੇਪਰ ਸਮੇਂ ਸਿਰ ਭੇਜ ਕੇ ਹਰ ਤਰ੍ਹਾਂ ਦੀ ਜਾਣਕਾਰੀ ਧਾਰਮਿਕ ਸਾਹਿਤਕ ਸਮਾਜਿਕ ਤੇ ਆਮ ਦਿੰਦੇ ਰਹੋ। ਦਸੰਬਰ ਅੰਕ ਵੀ ਮਿਲ ਗਿਆ ਹੈ। ਨਵੰਬਰ ਅੰਕ ਬਹੁਤ ਹੀ ਪਿਆਰਾ ਲੱਗਾ ਹੈ। ਮੁੱਖ ਪੰਨੇ (Cover Page) ਤੇ ਸੱਚੇ ਪਾਤਸ਼ਾਹ ਜੀ ਦੀ ਮਨਮੋਹਨੀ ਤਸਵੀਰ ਹੇਠ ਬੱਚਿਆਂ ਦੇ ਸਟੇਜ ਤੇ ਕੀਰਤਨ ਕਰਨ ਦੀ ਤਸਵੀਰ, ਬੈਕ ਪੇਜ ਤੇ ਰੰਗੂਨ ਵਾਲੇ ਬੰਗਲੇ ਦਾ ਮਾਡਲ ਸ੍ਰੀ ਸਤਿਗੁਰੂ ਜੀ ਨੂੰ ਭੇਟ ਕਰਨ ਦੀ ਤਸਵੀਰ ਤੇ ਵੱਖ-ਵੱਖ ਸਮੇਂ ਤੇ ਖਿਚੀਆਂ ਤਸਵੀਰਾਂ ਬੜੀਆਂ ਹੀ ਸੁੰਦਰ ਤੇ ਮਨ ਨੂੰ ਆਕਰਸ਼ਤ ਕਰਨ ਵਾਲੀਆਂ ਹਨ। ਸਪੱਤੰਬਰ ਦੇ ਸਾਂਝੇ ਅੰਕ ਮੈਨੂੰ ਬੜਾ ਵਧੀਆ ਲੱਗਾ ਹੈ ਅਤੇ ਸਾਰੇ ਪੇਪਰ ਦੀ get up ਦੇਖ ਰੇਖ including contents ਬੜੀ ਵਧੀਆ ਹੈ। ਇਸੇ ਤਰ੍ਹਾਂ ਸੱਚੇ ਪਾਤਸ਼ਾਹ ਜੀ ਆਪ ਨੂੰ ਤੇ ਵਰਿਆਮ ਮਾਸਕ ਪੇਪਰ ਨੂੰ ਚੜ੍ਹਦੀਆਂ ਕਲਾਂ ਵਿਚ ਰੱਖਣ, ਇਹੋ ਸਾਡੀ ਅਰਦਾਸ ਹੈ। 'ਬਲਦੇਵ ਮਾਧੋਪੁਰੀ ਨੂੰ ਸਦਮਾ' ਦੀ ਖਬਰ ਪੜ੍ਹ ਕੇ ਬੜਾ ਅਫਸੋਸ ਹੋਇਆ ਹੈ ਕਿ ਉਨ੍ਹਾਂ ਦੀ ਜੀਵਨ ਸਾਥਣ ਬਲਦੇਵ ਜੀ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਜੀਵਨ ਸਾਥੀ (ਸਾਥਣ) ਦਾ ਜੀਵਨ ਵਿਚ ਨਾਲ ਹੋਣਾ ਤਾਂ ਬੜਾ ਜ਼ਰੂਰੀ ਹੈ, ਪਰ ਗੁਰਬਾਣੀ ਦੀ ਤੁਕ ਅਨੁਸਾਰ 'ਰਾਣਾ ਰਾਉ ਨ ਕੋਈ ਰਹੈ ਨ ਰੰਗੁ ਨ ਫਕੀਰ, ਵਾਰੀ ਆਪੋ ਆਪਨੀ ਕੋਈ ਨ ਬੰਧੇ ਧੀਰ' ਅਕਾਲ ਪੁਰਖ ਦੇ ਹੁਕਮ ਨੂੰ ਮਿੱਠਾ ਕਰਕੇ ਮੰਨਣ ਵਿਚ ਹੀ ਸੁਖ ਹੈ। ਸਤਿਗੁਰੂ ਜੀ ਬੀਬੀ ਬਲਬੀਰ ਕੌਰ ਦੀ ਵਿਛੜੀ ਜੀਵ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ, ਆਵਾਗਵਨ ਦੇ ਚੱਕਰ ਵਿਚੋਂ ਬਚਾ ਕੇ ਰਖਣ ਤੇ ਬਲਦੇਵ ਮਾਧੋਪੁਰੀ ਜੀ ਨੂੰ ਉਹਨਾਂ ਦੀ ਜੀਵਨ ਸਾਥਣ ਦੇ ਸਦੀਵੀ ਵਿਛੋੜੇ ਨੂੰ ਸਹਿਨ ਦਾ ਬਲ ਬਖਸ਼ਣ। ਇਹੋ ਇਕ ਅਰਦਾਸ ਕਰਦੇ ਹਾਂ।

*—ਬਚਿੱਤਰ ਸਿੰਘ ਬਸਰਾ*
*ਲੈਸਟਰ (ਯੂ.ਕੇ.)*

ਬੜੇ ਪਿਆਰੇ ਸੁਖਵੰਤ

ਤੇਰੀ ਬੁਰਸ਼ ਛੋਹੋਂ ਗੁਰੂ ਨਾਨਕ ਦੇਵ ਜੀ ਦੇ ਦਸਤਾਰ ਪੇਚ, ਸੁੰਦਰ ਵਿਸ਼ਾਲ ਮਸਤਕ, ਕੋਮਲ ਮਸਤ ਅਧ ਖੁਲ੍ਹੇ ਨੇਤਰ, ਭਰੇ ਪੂਰੇ ਨੱਕ ਨਾਸਿਕਾ ਵੇਂਦਾ ਹੀ ਰਹਿ ਗਿਆ। ਏਨੇ ਸੁੰਦਰ ਸਰੂਪ ਦੀ ਖੁਮਾਰੀ ਚੋਂ ਜਦੋਂ ਬਾਹਰ ਆਇਆ ਤਾਂ ਸਾਹਮਣੇ ਬ੍ਰਹਿਮੰਡ ਵਿਚਕਾਰ ੧ੴ ਨਜ਼ਰ ਆਇਆ, ੳ ਦਾ ਮੋੜ ਜਲਦੀ ਮੁੜਿਆ ਲਗਿਆ, ਜਦੋਂ ਕਿ ੳ ਇਹ ਅਨੰਤ ਵਿਚ ਵਿਲੀਨ ਹੋਣਾ ਚਾਹੀਦਾ ਸੀ।

'ਜੀਤ, ਲੰਡਨ ਦਾ ਸ੍ਰ. ਅਜੀਤ ਸਿੰਘ ਬਾਰੇ ਪਹਿਲੇ ਪਰਚੇ ਵਿਚ ਲੇਖ ਤੇ ਹੁਣ ਫੋਟੋ, ਬੇਸ਼ ਕੀਮਤ ਧਰੋਹਰ ਨੇ, ਧੰਨਵਾਦ! ਖੋਜ ਭਰਪੂਰ ਕਾਲਾ ਪਾਣੀ ਤੇ ਗੜਗੱਜ ਧੁਰ ਤੱਕ ਉੱਤਰ ਗਈਆਂ ਨੇ।'

ਵੀਰਿਆ ਗੜਗੱਜ, ਰਚਨਾਂ ਦੀ ਕਾਪੀ ਤੇ ਦੀਵਾਨਗੀ ਕਾਲੇ ਪਾਣੀ ਬਾਰੇ, ਜਿਦ੍ਹੇ 'ਚ ਉਹਨੂੰ ਤਸੀਹਿਆਂ ਬਾਰੇ ਵੇਰਵੇ ਹੋਣ, ਕਿਤੋਂ ਪ੍ਰਾਪਤ ਕਰਨੇ, ਧੰਨਵਾਦ।' ਮੈਂ ਕਿਸੇ ਦਿਨ ਆ ਕੇ ਲੈ ਜਾਵਾਂਗਾ।

*—ਕਿਸਾਨ*
*ਬਦਾਯੂੰ (ਯੂ.ਪੀ.)*

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ .



**ਗੁਰਦਿਆਲ ਸਿੰਘ ਐਂਡ ਸਨਜ਼**

ਫਗਵਾੜਾ ਗੇਟ, ਜਲੰਧਰ ਫੋਨ : ੪੫੯੮੬੯

---

ਹਰ ਪ੍ਰਕਾਰ ਦੀਆਂ ਚੁਗਾਠਾਂ ਜੋੜੀ ਪੱਲੇ ਅਤੇ ਹੋਰ
ਲੱਕੜੀ ਦੇ ਤਸੱਲੀਬਖਸ਼ ਕੰਮ ਵਾਸਤੇ
ਦਰਸ਼ਨ ਦਿਓ

**ਬਚਨ ਸਿੰਘ ਐਂਡ ਸਨਜ਼**

ਨਿਊ ਟਿੰਬਰ ਮਾਰਕੀਟ
ਇਕਹਿਰੀ ਪੁਲੀ, ਜਲੰਧਰ ਸ਼ਹਿਰ
ਫੋਨ ਨੰ. ੨੩੨੯੯੦

---

*ਵਰਿਆਮ ਲਈ ਸ਼ੁਭ ਇੱਛਾਵਾਂ :*
*ਸ. ਅਜੀਤ ਸਿੰਘ ਨਾਮਧਾਰੀ*

# ਨਾਮਧਾਰੀ ਬ੍ਰਦਰਜ਼

ਡਾਲਟਨਗੰਜ (ਬਿਹਾਰ)

**Namdhari Brothers**

Dalton Ganj (Bihar)
Prop. S. Ajit Singh Namdhari

---

# JANTA
## HYDRAULIC PRESSES

JANTA ENGG. WORKS
P.O. MOHAN NAGAR
RAJENDRA NAGAR
INDUSTRIAL AREA,
GHAZIABAD-210007 (U.P.)
PHONE : OFF : 8-63455
RESI : 5412951
8-64574

MFRS. OF:
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰੱਖੋ ਦਰਵਾਜ਼ੇ,
ਖਿੜਕੀਆਂ, ਰੌਸ਼ਨਦਾਨ ਅਤੇ ਲੱਕੜੀ ਦਾ ਵਧੀਆ
ਇਮਾਰਤੀ ਸਮਾਨ ਤਿਆਰ ਕਰਨ ਵਾਲੇ

**ਹਰਭਜਨ ਵੁੱਡ ਵਰਕਸ**

ਇਕਹਿਰੀ ਪੁਲੀ ਜਲੰਧਰ - ੧੪੪੦੦੪
ਫੋਨ : ੨੩੮੭੮੪

---

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# SAGGU
## IRON INDUSTRIES
## ਸੱਗੂ ਆਇਰਨ ਇੰਡਸਟਰੀਜ਼

SugarMill Spares, Paper & Boards Mill Spares, Textile Mill Spares, Distillery Spares & Solvent Plant Spares All Type of Gear & Chain Sprockets & Industrial Chain.

Partner : S. Puran Singh Saggu
S. Narinder Singh Saggu

Old Railway Road, [illegible] Ph. : 458795, 459056

*Our Motto : Best Quality of the Day*

## *High Class Gun Manufacturers*

## Single & Double Barrels



# 12-Bore GUNS

## Free India Gun Manufacturers

**Prop. S. KARTAR SINGH (Jammu-Wale)**

6, Industrial Estate, Ashok Nagar,
JAMMU CANTT-3
Ph. : 433810

***Sister Concern :***

**M/S. KARTAR SINGH**
**ARMS & AMMUNITION DEALERS**

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਉਤਸਵ 'ਤੇ
# ਜਲੰਧਰ ਵਿਚ ਸੰਗੀਤ ਸੰਮੇਲਨ




ਪੰਡਤ ਰਮਾਂ ਕਾਂਤ (ਤਬਲਾ) ਸੁਖਦੇਵ ਸਿੰਘ- ਮੋਹਨ ਸਿੰਘ (ਗਾਇਨ)



ਰਾਜੇਸ਼ ਮਾਲਵੀਆ (ਤਬਲਾ) ਡਾ. ਵਰਿੰਦਰ (ਸਿਤਾਰ)



ਪ੍ਰੋ. ਕ੍ਰਿਪਾਲ ਸਿੰਘ , ਸ੍ਰ. ਭੁਪਿੰਦਰ ਸਿੰਘ ਕਨੇਡਾ, ਪੰ. ਰਮਾ ਕਾਂਤ



ਡਾ. ਵਰਿੰਦਰ, ਸੁਖਦੇਵ ਸਿੰਘ, ਪ੍ਰੋ. ਲਛਮਣ ਸਿੰਘ ਸੀਨ, ਮੋਹਣ ਸਿੰਘ ਅਤੇ ਪ੍ਰੋ ਕ੍ਰਿਪਾਲ ਸਿੰਘ










ਯੁਵਾ ਕਲਾਕਾਰ

Registered No. PB./ (0016) 2003-05 MONTHLY WARIAM Ladowali Road, Jallandhar- 144001
Regd. RNI No. 26453/75 Jan. 2003

# ਅਟੱਲ ਪ੍ਰਤਾਪੀ ਟੂਰਨਾਮੈਂਟ

**ਸ੍ਰੀ ਭੈਣੀ ਸਾਹਿਬ**
**੨੮ ਨਵੰਬਰ ਤੋਂ ੧ ਦਸੰਬਰ,੨੦੦੨**



ਸ੍ਰੀ ਸਤਿਗੁਰੂ ਜੀ ਤੋਂ ਸਨਮਾਨ ਚਿੰਨ ਪ੍ਰਾਪਤ ਕਰਦੇ ਹੋਏ ਪੰਜਾਬ ਦੇ ਖਜ਼ਾਨਾ ਮੰਤਰੀ ਸ੍ਰ. ਲਾਲ ਸਿੰਘ



ਫੁਟਬਾਲ ਦੀਆਂ ਟੀਮਾਂ ਨਾਲ ਸ੍ਰ. ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਪੰਜਾਬ ਕਾਂਗਰਸ



ਹਾਕੀ ਮੁਕਾਬਲੇ ਦਾ ਇਕ ਦ੍ਰਿਸ਼



*ਰੱਸਾ- ਕਸ਼ੀ* ਹਰੀਪੁਰ ਹਰਿਆਣਾ ਦੀ ਟੀਮ

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ- 0181- 2222543, ਨਿਵਾਸ- 2456289